# ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਸੰਗੀਤ ਸਮਾਰੋਹ



ਸਤਿਗੁਰੂ ਜਗਜੀਤ ਸਿੰਘ ਜੀ ਕਲਾਕਾਰਾਂ, ਆਮਾਨ ਅਲੀ-ਆਯਾਨ ਅਲੀ ਬੰਗਸ਼ ਅਤੇ ਸੁਖਵਿੰਦਰ ਸਿੰਘ ਪਿੰਕੀ ਨੂੰ ਆਸ਼ੀਰਵਾਦ ਦਿੰਦੇ ਹੋਏ।



ਠਾਕਰ ਉਦੈ ਸਿੰਘ ਜੀ, ਹੰਸਪਾਲ ਜੀ, ਡੋਗਰਾ ਜੀ ਸਵਾਸਥ ਮੰਤਰੀ, ਸੁਰਜੀਤ ਪਾਤਰ ਜੀ, ਗਾਲਿਬ ਜੀ ਐਮ.ਪੀ. ਆਦਿ ਸ਼ਮਾ ਰੌਸ਼ਨ ਕਰਦੇ ਹੋਏ।



ਮੋਹਨ ਸਿੰਘ ਸੁਖਦੇਵ ਸਿੰਘ ਦਾ ਗਾਇਨ, ਤਬਲੇ ਤੇ ਹਰਪ੍ਰੀਤ ਸਿੰਘ ਸੋਨੂੰ ਸਾਰੰਗੀ ਤੇ ਸੁਰਜੀਤ ਸਿੰਘ

# ਵਰਿਆਮ


ਅਪਰੈਲ-੨੦੦੪
ਜਿਲਦ-੨੯
ਅੰਕ-੬

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਨਾਮਧਾਰੀ ਲਹਿਰ—ਕਾਮਾਗਾਟਾ ਮਾਰੂ ਸਾਕਾ—ਮਾਨਤਾ ਦਾ ਸਵਾਲ

ਮਾਰਚ ੨੦੦੪ ਵਾਲੇ ਵਰਿਆਮ ਦੇ ਸੰਖੇਪ ਸੰਪਾਦਕੀ ਨੋਟ ਵਿਚ ਅਸੀਂ ਗੱਲ ਕੀਤੀ ਸੀ ਕਿ ਕੇਂਦਰ ਸਰਕਾਰ, ਨਾਮਧਾਰੀ (ਕੂਕਾ) ਲਹਿਰ ਨੂੰ ਅਤੇ ਕਾਮਾਗਾਟਾ ਮਾਰੂ ਜਹਾਜ਼ ਵਾਲਿਆਂ ਨੂੰ ਆਜ਼ਾਦੀ ਸੰਗਰਾਮੀਏ ਨਹੀਂ ਮੰਨਦੀ। ਸਾਡੇ ਮਿੱਤਰ ਸ. ਮਾਲਵਿੰਦਰਜੀਤ ਸਿੰਘ ਵੜੈਚ ਹੋਰਾਂ ਜੋ ਪੰਜਾਬ-ਹਰਿਆਣਾ ਹਾਈਕੋਰਟ ਵਿਚ ਜਨਹਿਤ ਪਟੀਸ਼ਨ ਦਾਇਰ ਕੀਤੀ ਹੋਈ ਹੈ ਉਸਦਾ ਵੀ ਅਸੀਂ ਜ਼ਿਕਰ ਕੀਤਾ ਸੀ। ਸ. ਮਾਲਵਿੰਦਰਜੀਤ ਸਿੰਘ ਵੜੈਚ ਹਾਈਕੋਰਟ ਦੇ ਸੀਨੀਅਰ ਵਕੀਲ ਵੀ ਹਨ ਅਤੇ ਸ਼ਹੀਦਾਂ ਦੇ ਇਤਿਹਾਸ ਦੇ ਖੋਜੀ ਵੀ ਹਨ। ਆਪਣੀ ਖੋਜ ਦੌਰਾਨ ਹੀ ਉਹਨਾਂ ਪਤਾ ਲਾਇਆ ਕੇ ਕਾਮਾਗਾਟਾ ਮਾਰੂ, ਨਾਮਧਾਰੀ ਲਹਿਰ ਅਤੇ ਇਕ ਅੱਧੀ ਹੋਰ ਲਹਿਰ ਬਾਰੇ ਸਰਕਾਰ ਦੀ ਇਹ ਮਾਨਤਾ ਹੈ।

ਅਸੀਂ ਮੋਟੇ ਤੌਰ ਤੇ ਸਮਝਦੇ ਸਾਂ ਕਿ ਪੁਰਾਣੇ ਅੰਗਰੇਜ਼ੀ ਰਾਜ ਵੇਲੇ ਦੀਆਂ ਕਈ ਗੱਲਾਂ ਅਜੇ ਤੱਕ ਵਿਚੋ ਵਿਚੀਂ ਤੁਰੀਆਂ ਆਉਂਦੀਆਂ ਹਨ ਜੋ ਅਫ਼ਸਰ ਸ਼ਾਹੀ ਨੇ ਦਰਜ ਕਰ ਛੱਡੀਆਂ ਹਨ ਪਰ ਆਜ਼ਾਦ ਭਾਰਤ ਵਿਚ ਨਾਜਾਇਜ਼ ਚਾਹੀਦੀਆਂ ਹਨ। ਮਿਸਾਲ ਵਜੋਂ ਪਤਾ ਲੱਗਾ ਕਿ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਹੱਥੋਂ ਮਾਰੇ ਜਾਣ ਵਾਲੇ ਅੰਗਰੇਜ਼ ਪੁਲਿਸ ਅਫ਼ਸਰ ਸਕਾਟ ਦੇ ਨਾਂਅ ਤੇ ਇਕ ਪੁਲੀਸ ਭਲਾਈ ਫੰਡ ਸਥਾਪਤ ਕੀਤਾ ਗਿਆ ਜੋ ਪਿਛੇ ਜਿਹੇ ਤਕ ਕਾਇਮ ਰਿਹਾ।

ਅਸੀਂ ਸਮਝਦੇ ਸਾਂ ਕਿ ਜਦੋਂ ਸਰਕਾਰ ਦੇ ਵੱਡੇ ਸਿਆਸੀ ਲੀਡਰਾਂ ਦੇ ਨੋਟਿਸ ਵਿਚ ਕੂਕਾ-ਕਾਮਾਗਾਟਾ ਮਾਰੂ ਸ਼ਹੀਦਾਂ ਦੀ ਗੱਲ ਆਈ ਤਾਂ ਕਲਮ ਦੀ ਇਕੋ ਨੋਕ ਨਾਲ ਇਹ ਗਲਤੀ ਦਰੁਸਤ ਕਰ ਦਿੱਤੀ ਜਾਵੇਗੀ। ਕਾਨੂੰਨ ਦੇ ਨੁਕਤੇ ਤੋਂ ਇਸ ਗੱਲ ਦੀ ਕੀ ਪੁਜੀਸ਼ਨ ਹੈ, ਇਹ ਵਕੀਲ ਲੋਕ ਅਤੇ ਕਾਨੂੰਨ ਦੇ ਮਾਹਰ ਹੀ ਜ਼ਿਆਦਾ ਜਾਣਦੇ ਹਨ ਅਤੇ ਉਹ ਇਸ ਮਾਮਲੇ ਨੂੰ ਠੀਕ ਤਰੀਕੇ ਨਾਲ ਨਜਿੱਠ ਲੈਣਗੇ। ਪਰ ਸਾਨੂੰ ਇਹ ਜਾਣਕੇ ਹੈਰਾਨੀ ਅਤੇ ਅਫਸੋਸ ਹੋਇਆ ਕਿ ਕੇਂਦਰ ਸਰਕਾਰ ਦੇ ਵਕੀਲ ਨੇ ਜੁਆਬੀ ਹਲਫ਼ਨਾਮਾ ਹਾਈਕੋਰਟ ਵਿਚ ਦਾਇਰ ਕਰਕੇ ਕੂਕਾ-ਕਾਮਾਗਾਟਾ ਸ਼ਹੀਦਾਂ ਨੂੰ ਆਜ਼ਾਦੀ ਸੰਗਰਾਮੀਏ ਮੰਨਣ ਤੋਂ ਇਨਕਾਰ ਕਰ ਦਿੱਤਾ।

ਇਹ ਮਾਮਲਾ ਹੌਲੀ ਹੌਲੀ ਲੋਕਾਂ ਵਿਚ ਭਖਣ ਲੱਗਾ। ਕਈ ਸੰਸਥਾਵਾਂ ਨੇ ਇਸ ਗੱਲ ਵਿਰੁੱਧ ਆਵਾਜ਼ ਉਠਾਈ, ਅਖਬਾਰਾਂ ਵਿਚ ਖਬਰਾਂ ਲੱਗਣ ਲਗੀਆਂ ਅਤੇ ਲੇਖ ਆਉਣ ਲਗੇ। ਤਦ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਨੇ ਇਸ ਮਾਮਲੇ ਨੂੰ ਆਪਣੇ ਹੱਥ ਵਿਚ ਲੈ ਕੇ ਸਿੱਧਾ ਐਕਸ਼ਨ ਦਾ ਸੱਦਾ ਦਿੱਤਾ। ਉਹਨਾਂ ਇਕ ਮੈਮੋਰੈਂਡਮ ਤਿਆਰ ਕਰਨੇ ਭਾਰਤ ਦੇ ਗ੍ਰਹਿ ਮੰਤਰੀ ਅਤੇ ਉਪ ਪ੍ਰਧਾਨ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਦੇਣ ਦਾ ਪ੍ਰੋਗਰਾਮ ਬਣਾਇਆ। ਅਡਵਾਨੀ ਜੀ ਆਪਣੀ "ਭਾਰਤ ਉਦੇ ਯਾਤਰਾ" ਦੀ ਸਮਾਪਤੀ ਸ਼ੁਕਰਵਾਰ ੨੬ ਮਾਰਚ ੨੦੦੪ ਨੂੰ ਅੰਮ੍ਰਿਤਸਰ ਵਿਚ ਕਰ ਰਹੇ ਸਨ। ਇਥੇ ਜਦ ਦੇਸ਼ ਭਗਤ ਕਮੇਟੀ ਦੇ ਬਜ਼ੁਰਗ, ਹੋਰ ਸਰਕਦਾ ਲੀਡਰ ਅਤੇ ਲੋਕ ਇਕ ਜਲੂਸ ਦੀ ਸ਼ਕਲ ਵਿਚ ਅਡਵਾਨੀ ਜੀ ਨੂੰ ਮੈਮੋਰੰਡਮ ਦੇਣ ਜਾ ਰਹੇ ਸਨ ਤਾਂ ਪੰਜਾਬ ਪੁਲੀਸ ਨੇ ਉਹਨਾਂ ਨੂੰ ਪਹਿਲਾਂ ਰੋਕਿਆ ਫੇਰ ਡੰਡਾ ਚਾਰਜ ਕੀਤਾ ਤੇ ਇਹ ਲੋਕ ਗ੍ਰਿਫਤਾਰ ਕਰਕੇ ਵੱਖ-ਵੱਖ ਥਾਣਿਆਂ ਵਿਚ ਬਿਠਾ ਦਿੱਤੇ। ਪੰਜਾਬ ਵਿਚ ਸਰਕਾਰ ਕਾਂਗਰਸ ਦੀ ਹੈ ਅਤੇ ਅਡਵਾਨੀ ਸਾਹਿਬ ਬੀ.ਜੇ.ਪੀ. ਦੇ 'ਵਰਿਸ਼ਟ ਨੇਤਾ' ਹਨ। ਜੇ ਕਾਮਰੇਡ ਸਤਪਾਲ ਡਾਂਗ, ਮੰਗਤ ਰਾਮ ਪਾਸਲਾ, ਕਾ. ਰਾਜੇਸ਼ਵਰ ਸਿੰਘ ਅਤੇ ਬਾਬਾ ਬੰਨੂਆਣਾ ਜਿਹੇ ਬਜ਼ੁਰਗਾਂ ਦਾ ਕੋਈ ਡੈਲੀਗੇਸ਼ਨ ਅਡਵਾਨੀ ਸਾਹਿਬ ਨੂੰ ਕੋਈ ਮੈਮੋਰੈਂਡਮ ਦੇ ਵੀ ਆਉਂਦਾ ਤਾਂ ਇਨ੍ਹਾਂ ਨੇ ਕੀ ਨੁਕਸਾਨ ਕਰ ਦੇਣਾ ਸੀ, ਪਰ ਕਿਸੇ ਲੀਡਰ ਦੀ ਯਾਤਰਾ ਹੀ ਕੀ ਹੋਈ ਜੋ ਅਮਨ ਅਮਾਨ ਨਾਲ ਲੰਘ ਜਾਵੇ।

ਅੰਮ੍ਰਿਤਸਰ ਆਉਣ ਤੋਂ ਪਹਿਲਾਂ ਜਦੋਂ ਚੰਡੀਗੜ੍ਹ ਵਿਚ ਅਖਬਾਰਾਂ ਵਾਲਿਆਂ ਇਸ ਮਾਮਲੇ ਬਾਰੇ ਪੁਛਿਆ ਤਾਂ ਅਡਵਾਨੀ ਜੀ ਨੇ ਮਾਮਲੇ ਤੇ ਗੌਰ ਕਰਨ ਦੀ ਗੱਲ ਕਹੀ, ਪਰ ਯਕਦਮ ਉਹਨਾਂ ਨੇ ਮਾਮਲਾ ਠੀਕ ਕਰਨ ਦੀ ਗੱਲ ਨਾ ਕਹੀ।

ਅਸੀਂ ਇਤਿਹਾਸ ਦੇ ਘੁਰੇ ਉਦੇੜ ਕੇ ਮੁੜ ਤੋਂ ਗਿਣਨਾ ਨਹੀਂ ਚਾਹੁੰਦੇ, ਪਰ ਇਹ ਚਿੱਟੇ ਦਿਨ ਵਾਂਗ ਪ੍ਰਮਾਣਿਤ ਗੱਲ ਹੈ ਕਿ ਨਾਮਧਾਰੀ ਅੰਦੋਲਨ ਦੇਸ਼ ਦੀ ਆਜ਼ਾਦੀ ਦਾ ਸਰਬ ਪ੍ਰਥਮ ਅੰਦੋਲਨ ਸੀ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਹੁੰਦੀ ਪਰ ਪੰਡਿਤ ਨਹਿਰੂ ਦਾ ਸ੍ਰੀ ਭੈਣੀ ਸਾਹਿਬ ਆਉਣਾ, ੧੯੨੯ ਦੇ ਲਾਹੌਰ ਸੈਸ਼ਨ ਅਤੇ ਲੁਧਿਆਣਾ ਸਟੇਟ ਪੀਪਲਜ਼ ਕਾਨਫਰੰਸ ਵਿਚ ਨਾਮਧਾਰੀਆਂ ਦੇ ਘੋੜਿਆਂ ਤੇ ਚੜਨਾ, ਆਪਣੀ ਕਲਮ ਨਾਲ ਪੰਡਿਤ ਨਹਿਰੂ, ਸੁਭਾਸ਼ ਬੋਸ, ਡਾ. ਰਾਜਿੰਦਰ ਪ੍ਰਸਾਦ ਅਤੇ ਸ਼ਹੀਦ ਭਗਤ ਸਿੰਘ ਜੇਹੇ ਨੇਤਾਵਾਂ ਦਾ ਨਾਮਧਾਰੀਆਂ ਨੂੰ ਕਾਂਗਰਸ ਤੋਂ ਵੀ ਪਹਿਲਾਂ ਦੇ ਸੰਗਰਾਮੀਏ ਮੰਨਣਾ, ਮਲੇਰਕੋਟਲੇ ਦੇ ਸ਼ਹੀਦੀ ਰੱਕੜ ਵਿਚ ਸ੍ਰੀਮਤੀ ਇੰਦਰਾ ਗਾਂਧੀ ਵਲੋਂ ਆਉਣਾ ਅਤੇ ਵਰਤਮਾਨ

ਪ੍ਰਧਾਨ ਮੰਤਰੀ ਅਟਲ ਬਿਹਾਰੀ ਦਾ ਵੀ ਕੂਕਾ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਚ ਸ਼ਰਧਾਂਜਲੀ ਦੇਣ ਆਉਣਾ, ਭਾਰਤ ਸਰਕਾਰ ਦੇ ਸੂਚਨਾ ਮੰਤਰਾਲੇ ਵਲੋਂ ਗੁਰੂ ਰਾਮ ਸਿੰਘ ਤੱਥਾ ਕੂਕਾ ਵਿਦਰੋਹ ਨਾਮੀ ਕਿਤਾਬਚਾ ਛਾਪਣਾ ਆਦਿ ਆਦਿ ਇਹ ਕੋਈ ਬਾਰ ਬਾਰ ਦੱਸਣ ਵਾਲੀਆਂ ਗੱਲਾਂ ਨਹੀਂ ਹਨ।

ਜਦ ਇਥੇ ਅੰਗਰੇਜ਼ਾਂ ਦਾ ਰਾਜ ਸੀ ਤਾਂ ਕੂਕਿਆਂ ਬਾਰੇ ਸਰਕਾਰ ਨੂੰ ਵਿਰੋਧੀਆਂ ਨੇ ਮੈਮੋਰੰਡਮ ਦਿੱਤੇ ਕਿ ਇਹ ਲੋਕ ਸਰਕਾਰ ਅੰਗਰੇਜ਼ੀ ਦੇ ਵੱਡੇ ਦੁਸ਼ਮਨ ਹਨ ਇਹ ਬਾਗੀ ਹਨ ਇਹ ਧਾਰਮਿਕ ਨਹੀਂ ਜੇ। ਅੰਗਰੇਜ਼ ਸਰਕਾਰ ਦੀਆਂ ਖੁਫੀਆ ਫਾਈਲਾਂ ਵਿਚ ਬਾਰ ਬਾਰ ਇਹਨਾਂ ਨੂੰ ਅੰਗਰੇਜ਼ ਸਾਮਰਾਜ ਦੇ ਕੱਟੜ ਦੁਸ਼ਮਣ ਲਿਖਿਆ ਗਿਆ। ਇਹਨਾਂ ਫਾਈਲਾਂ ਚੋਂ ਬਹੁਤ ਸਾਰਾ ਮੁਆਦ ਛਪ ਚੁੱਕਾ ਹੈ, ਪਰ ਜਦੋਂ ਅੰਗਰੇਜ਼ ਇਥੋਂ ਚਲੇ ਗਏ ਤਾਂ ਬਹੁਤੇ ਟੋਡੀ ਰਾਤੋ ਰਾਤ ਦੇਸ਼ ਭਗਤ ਬਣ ਗਏ ਅਤੇ ਹੁਣ ਪਤਾ ਨਹੀਂ ਕਿਥੋਂ ਕਿਥੋਂ ਦੀ ਹੋ ਕੇ ਰਾਜ ਭਾਗ ਦੇ ਉਚ ਅਹੁਦਿਆਂ ਤੱਕ ਵੀ ਚਲੇ ਗਏ ਹੋਣ ਅਤੇ ਕੀ ਕੁਝ ਲਿਖ ਮਾਰਿਆ ਹੋਵੇ।

ਜਦੋਂ ਆਜ਼ਾਦੀ ਬਾਦ ਸੁਤੰਤਰਤਾ ਸੰਗਰਾਮੀਆਂ ਦੀ ਕਦਰ (ਜਿਹੋ ਜਿਹੀ ਵੀ) ਹੋਣੀ ਸ਼ੁਰੂ ਹੋਈ ਤਾਂ ਜਿਹੜੇ ਲੋਕ ਪਹਿਲਾਂ ਨਾਮਧਾਰੀਆਂ ਨੂੰ ਗੈਰ ਧਾਰਮਿਕ ਅਤੇ ਸਰਕਾਰ ਦੇ ਕੱਟੜ ਬਾਗੀ ਫਿਰਕਾ ਕਹਿੰਦੇ ਸਨ ਉਹ ਇਹਨਾਂ ਨੂੰ ਕੇਵਲ ਧਾਰਮਿਕ ਫਿਰਕਾ ਕਹਿਣ ਲਗੇ ਅਤੇ ਜਤਨ ਕੀਤਾ ਕਿ ਆਜ਼ਾਦੀ ਸੰਗਰਾਮ ਵਿਚ ਇਹਨਾਂ ਦੇ ਰੋਲ ਨੂੰ ਘਟਾ ਕੇ ਵੇਖਿਆ ਜਾਵੇ। ਅਜਿਹੇ ਹੀ ਕਿਸੇ ਅਫ਼ਸਰ ਨੇ ਅਜਿਹਾ ਨੋਟ ਲਿਖਿਆ ਹੋਵੇਗਾ ਜਿਸ ਦੀ ਬਿਨਾ ਤੇ ਹੁਣ ਸਰਕਾਰ ਦੇ ਵਕੀਲ ਅਦਾਲਤ ਵਿਚ ਹਲਫਨਾਮਾ ਦੇ ਰਹੇ ਹਨ।

ਨਾਮਧਾਰੀ ਬੇਪ੍ਰਵਾਹ ਤਬੀਅਤ ਦੇ ਰਹੇ ਹਨ। ਇਹ ਅਪਣੀ ਪਰਵਾਨਗੀ ਲਈ ਕਿਸੇ ਦੀ ਮੁਥਾਜੀ ਵੀ ਨਹੀਂ ਕਰਦੇ ਰਹੇ। ਇਤਿਹਾਸ ਦੇ ਕਈ ਗਵੇੜਾਂ ਚੋਂ ਇਹ ਲੰਘੇ ਹਨ। ਬਹੁਤ ਦਬਾਵਾਂ ਬੇਇਨਸਾਫੀਆਂ ਊਜਾਂ, ਵਧੀਕੀਆਂ ਦੇ ਸੱਲ ਝੱਲੇ ਹਨ ਅਤੇ ਅਜੇ ਤੱਕ ਝੱਲ ਰਹੇ ਹਨ, ਪਰ ਇਹ ਨਿਰਮਲ ਮਨ ਦੇ ਬੰਦੇ ਹਨ, ਸੱਚੇ ਅਤੇ ਸ਼ਾਂਤ ਹਨ। ਸ਼ਾਇਦ ਇਹ ਚਾਹੁੰਦੇ ਹਨ ਕਿ ਜਿਸ ਮੋਰੀ ਰਾਹੀਂ ਇਹ ਗੱਲ ਆਈ ਹੈ ਉਸੇ ਰਾਹੀਂ ਹੀ ਵਾਪਸ ਜਾਵੇ। ਦੇਸ਼ ਦੀ ਆਜ਼ਾਦੀ ਤੋਂ ੫੭ ਸਾਲ ਬਾਦ ਵੀ ਜੇ ਇਹਨਾਂ ਦੇ ਆਜ਼ਾਦੀ ਸੰਗਰਾਮ ਤੇ ਪ੍ਰਸ਼ਨ ਚਿੰਨ੍ਹ ਲਗਦਾ ਹੈ ਤਾਂ ਇਸ ਵਿਚ ਕਾਂਗਰਸ, ਬੀ.ਜੇ.ਪੀ. ਅਤੇ ਹੋਰ ਪਾਰਟੀਆਂ ਦੀਆਂ ਸਰਕਾਰਾਂ ਦੇ ਅਹਿਲਕਾਰ ਵੀ ਭਾਗੀਦਾਰ ਤਾਂ ਹਨ ਹੀ। ਪਰ ਇਸ ਮਾਮਲੇ ਵਿਚ ਅਖਬਾਰਾਂ ਵਾਲਿਆਂ ਅਤੇ ਹੋਰ ਲੋਕਾਂ ਦੀ ਭੂਮਿਕਾ ਬਹੁਤ ਸਾਰਥਕ ਰਹੀ ਹੈ। ਅਸੀਂ ਅਰਦਾਸ ਅਤੇ ਕਾਮਨਾ ਕਰਦੇ ਹਾਂ ਕਿ ਸ. ਮਾਲਵਿੰਦਰਜੀਤ ਸਿੰਘ ਵੜੈਚ ਇਸ ਲੜਾਈ ਨੂੰ ਸ਼ਾਨਦਾਰ ਤਰੀਕੇ ਨਾਲ ਜਿੱਤਣ। —***ਜਗਦੀਸ਼ ਸਿੰਘ***

## ਅਮਰ ਭਾਰਤੀ ਜੀ ਸਾਹਿਤ ਮਾਰਤੰਡ

ਪ੍ਰਸਿਧ ਵਿਦਵਾਨ ਡਾ. ਅਮਰ ਭਾਰਤੀ ਨੂੰ ਇਸ ਵਾਰ ਸ੍ਰੀ ਭੈਣੀ ਸਾਹਿਬ ਵਿਖੇ ਹੋਲ ਮਹੱਲੇ ਦੇ ਸਾਲਾਨਾ ਮੇਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤਾਂ ਦੇ ਵਿਸ਼ਾਲ ਇਕੱਠ ਵਿੱਚ ਸਾਹਿਤ ਮਾਰਤੰਡ ਦੀ ਉਪਾਧੀ ਨਾਲ ਸਨਮਾਨਿਤ ਕੀਤਾ ਹੈ। ਉਹਨਾਂ ਨੂੰ ਮਾਇਆ ਅਤੇ ਦੋਸ਼ਾਲੇ ਨਾਲ ਆਸ਼ੀਰਵਾਦ ਦਿਤੀ ਗਈ। ਡਾ. ਅਮਰ ਭਾਰਤੀ ਪੰਜਾਬੀ ਅਤੇ ਬੰਗਲਾ ਸਾਹਿਤ ਵਿੱਚ ਜਾਣਿਆਂ ਪਛਾਣਿਆਂ ਨਾਮ ਹੈ। ਭਾਰੀ ਸਿਰੜ ਅਤੇ ਕਠਨ ਸਾਧਨਾਂ ਨਾਲ ਉਹਨਾਂ ਨੇ ਸਾਹਿਤ ਜਗਤ ਵਿੱਚ ਅਪਣਾ ਨਾਮ ਪੈਦਾ ਕੀਤਾ ਹੈ। ਪਹਿਲਾਂ ਉਹਨੇ ਬੰਗਲਾ ਭਾਸ਼ਾ ਦਾ ਗਿਆਨ ਹਾਸਲ ਕੀਤਾ ਅਤੇ ਫੇਰ ਸ਼ਾਂਤੀ ਨਿਕੇਤਨ ਵਿੱਚ ਰਹਿ ਕੇ ਵੀ ਬੰਗਲਾ ਸਾਹਿਤ ਅਤੇ ਸਭਿਆਚਾਰ ਦਾ ਅਧਿਅਨ ਕੀਤਾ ਇਸ ਦੇ ਸ਼ਾਂਤੀ ਨਿਕੇਤਨ ਵਿਸ਼ਵ ਵਿਦਿਆਲੇ ਵਿੱਚ ਪੰਜਾਬੀ ਸਾਹਿਤ ਬਾਰੇ ਵੀ ਵਿਆਖਿਆਨ ਦਿੱਤੇ। ਬੰਗਲਾ ਸਾਹਿਤ ਵਿੱਚੋਂ ਉਹਨਾਂ ਸੰਸਾਰ ਪ੍ਰਸਿੱਧ ਰਚਨਾਵਾਂ, ਨਾਵਲਾਂ ਕਹਾਣੀਆਂ ਆਦਿ ਦਾ ਸਿੱਧਾ ਪੰਜਾਬੀ 'ਚ ਅਨੁਵਾਦ ਕੀਤਾ। ਉਹਨਾਂ ਦੀ ਇਸ ਦੇਣ ਨੂੰ ਪਛਾਣਦੇ ਹੋਏ ਭਾਰਤੀ ਸਾਹਿਤ ਅਕੈਡਮੀ ਨੇ ਉਹਨਾਂ ਨੂੰ ਅਨੁਵਾਦਕ ਵਜੋਂ ਪੁਰਸਕਾਰ ਦਿੱਤਾ। ਸਿਖ ਇਤਿਹਾਸ ਤੇ ਕੂਕੇ, ਸਤਿਗੁਰ ਤਿਸ ਕਾ ਨਾਉਂ ਦਸਮ ਗ੍ਰੰਥ ਵਿੱਚ ਕੁੰਡਲਨੀ ਤੱਤ, ਅਲਹ ਵਰਸਾਉ ਮੇਹੁ ਜਿਹੀਆਂ ਮੌਲਕ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਵਿੱਚ ਗੂੜ ਧਾਰਮਕ ਅਤੇ ਦਾਰਸ਼ਨਿਕ ਵਿਸ਼ਿਆਂ ਤੋਂ ਇਲਾਵਾਂ ਦਿਲਚਸਪ ਲੇਖ ਵੀ ਹਨ। ਉਹ ਨਵਾਂ ਹਿੰਦੁਸਤਾਨ ਜਿਹੇ ਰੋਜ਼ਾਨਾ ਪੰਜਾਬੀ ਅਖਬਾਰ ਦੇ ਸਫਲ ਅਤੇ ਹਰਮਨ ਪਿਆਰੇ ਸੰਪਾਦਕ ਵੀ ਰਹੇ। ਉਹ ਸਾਡੇ ਪਿਆਰੇ ਲੇਖਕ, ਸਲਾਹਕਾਰ ਅਤੇ ਮਿੱਤ੍ਰ ਵੀ ਹਨ। ਇਸ ਲਈ ਭਾਰਤੀ ਜੀ ਦਾ ਸਨਮਾਨ ਅਸੀਂ ਆਪਣਾ ਸਨਮਾਨ ਹੀ ਸਮਝਦੇ ਹਾਂ। ਉਹ ਬਹੁਤ ਉੱਚੀ ਹਸਤੀ ਹਨ। ਉਹਨਾਂ ਦਾ ਮਾਨ ਸਨਮਾਨ ਅੱਗੇ ਵੀ ਹੁੰਦਾ ਰਿਹਾ ਹੈ। ਨਿਰਸੰਦੇਹ ਇਸ ਨਵੇਂ ਸਨਮਾਨ ਦੀ ਸਾਨੂੰ ਅਤਿਅੰਤ ਖੁਸ਼ੀ ਹੈ ਬਹੁਤ ਬਹੁਤ ਮੁਬਾਰਕਾਂ ਵਰਿਆਮ ਸੰਪਾਦਕ ਅਤੇ ਪਾਠਕਾਂ ਵਲੋਂ। —***ਜਗਦੀਸ਼ ਸਿੰਘ***

# ਦੇਸ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ

*—ਤਾਰਾ ਸਿੰਘ ਅਨਜਾਣ*

ਹਿੰਦੁਸਤਾਨ ਸਦੀਆਂ ਤੱਕ ਗੁਲਾਮੀ ਦੀ ਤ੍ਰਾਸਦੀ ਭੋਗਦਾ ਰਿਹਾ। ਕਦੀ ਤਲਵਾਰ ਦੇ ਜ਼ੋਰ ਨਾਲ ਸਰਕਾਰ ਬਣਾਉਣ ਵਾਲੇ ਵਿਦੇਸ਼ੀ ਇਥੇ ਕਾਬਜ਼ ਹੁੰਦੇ ਰਹੇ ਤੇ ਕਦੀ ਵਪਾਰ ਨੂੰ ਹਥਿਆਰ ਬਣਾ ਕੇ ਸਰਕਾਰ ਹਥਿਆਉਣ ਦਾ ਰਾਹ ਪੱਧਰਾ ਕਰਦੇ ਰਹੇ। ਕੋਈ ਉਤਰ ਪੱਛਮ ਵਲੋਂ ਆਇਆ, ਕੋਈ ਦੱਖਣ ਪੂਰਬ ਵਲੋਂ।

ਭਾਰਤ ਨੇ ਜਿਸ ਆਖ਼ਰੀ ਵਿਦੇਸ਼ੀ ਹਾਕਮ ਤੋਂ ਟੁਕੜਿਆਂ ਵਿੱਚ ਵੰਡਿਆ ਹਿੰਦੁਸਤਾਨ ਅਜ਼ਾਦ ਕਰਾ ਕੇ ਤਿਰੰਗਾ ਝੁਲਾਇਆ ਉਹ ਸੀ ਅੰਗਰੇਜ਼, ਜਿਸ ਦੀ ਡੋਰ ਬਰਤਾਨਵੀ ਸਾਮਰਾਜ ਦੇ ਹੱਥ ਵਿਚ ਸੀ। ਨਾਮਧਾਰੀ ਸਿੱਖਾਂ ਨੇ ਇਸੇ ਹਾਕਮ ਦੇ ਵਿਰੁੱਧ ੯੦ ਸਾਲ ਸੁਤੰਤਰਤਾ ਸੰਗਰਾਮ ਲੜਿਆ ਅਤੇ ਹੋਰ ਸੁਤੰਤਰਤਾ ਸੰਗਰਾਮੀਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਸਾਂਝੇ ਸੰਘਰਸ਼ ਤੇ ਸ਼ਕਤੀ ਦਾ ਸੰਦੇਸ਼ ਦਿਤਾ। ਇਸ ਲੜਾਈ ਵਿੱਚ ਜਿਥੇ ਉਹਨਾਂ ਤਨ ਮਨ ਧਨ ਦਾਅ ਤੇ ਲਾ ਦਿੱਤਾ। ਉਥੇ ਉਹਨਾਂ ਦੀ ਕਲਮ ਨੇ ਵੀ ਬਰਤਾਨਵੀ ਸਰਕਾਰ, ਉਹਨਾਂ ਦੀਆਂ ਨੀਤੀਆਂ ਤੇ ਉਹਨਾਂ ਦੇ ਲੁਭਾਣੇ ਪ੍ਰੋਗਰਾਮ ਵਿਰੁੱਧ ਆਪਣਾ ਡੰਗ ਤਿੱਖਾ ਰਖਿਆ।

ਅੰਗਰੇਜ਼ਾਂ ਨੇ ਹਿੰਦੁਸਤਾਨ ਵਿੱਚ ਮੁਗਲ ਰਾਜ ਨੂੰ ਖ਼ਤਮ ਕਰਕੇ ਆਪਣੀ ਤਾਕਤ ਬਣਾਈ ਸੀ। ਉਂਜ ਉਹ ੧੬੦੮ ਵਿੱਚ ਈਸਟ ਇੰਡੀਆ ਕੰਪਨੀ ਦੇ ਨਾਂ ਹੇਠ ਪਹਿਲੀ ਵਾਰ ਭਾਰਤ ਆਏ ਸਨ। ਕੈਪਟਨ ਹਾਕਿਨਜ਼ ਦਾ ਸਮੁੰਦਰੀ ਜਹਾਜ਼ ਸੂਰਤ ਦੀ ਬੰਦਰਗਾਹ ਤੇ ਲੱਗਾ ਸੀ ਤੇ ਮੁਗਲ ਸਮਰਾਟ ਜਹਾਂਗੀਰ ਨੇ ਉਹਨਾਂ ਨੂੰ ਵਪਾਰ ਕਰਨ ਤੇ ਕੋਠੀ ਬਣਾਉਣ ਦੀ ਪ੍ਰਵਾਨਗੀ ਦੇ ਦਿੱਤੀ ਸੀ। ਉਹਨਾਂ ਤੋਂ ਪਹਿਲਾਂ ੧੫੦੫ ਵਿਚ ਪੁਰਤਗਾਲੀ ਕਾਲੀਕਟ ਵਿਚ ਪਹੁੰਚ ਗਏ ਸਨ ਤੇ ੧੬੦੪ ਵਿੱਚ ਉਹਨਾਂ ਨੂੰ ਅਗਾਂਹ ਧੱਕ ਕੇ ਡੱਚਾਂ ਨੇ ਕੋਠੀਆਂ ਬਣਾ ਲਈਆਂ ਸਨ। ਅੰਗਰੇਜ਼ ਨੂੰ ਅਗੇ ਵੱਧਦਾ ਵੇਖ ਕੇ ਫਰਾਂਸੀਸੀ ਕੰਪਨੀ ਵੀ ਭਾਰਤ ਆਈ ਅਤੇ ਉਹਨਾਂ ਵੀ ਵਪਾਰ ਲਈ ੧੬੬੮ ਵਿਚ ਸੂਰਤ ਵਿਚ ਕੋਠੀ ਬਣਾ ਲਈ ਸੀ। ਉਹਨਾਂ ਪਾਂਡੀਚੇਰੀ ਦਾ ਨਿਰਮਾਣ ਕਰਕੇ ਪੱਕਾ ਅੱਡਾ ਬਣਾ ਲਿਆ।

ਹਿੰਦੁਸਤਾਨ ਵਿਚ ਮੁਗਲਾਂ ਦੇ ਉਤਰਾਧਿਕਾਰੀਆਂ ਨੂੰ ਅਯੋਗ, ਅਸਮਰੱਥ ਤੇ ਵਿਲਾਸੀ ਮਹਿਸੂਸ ਕਰਕੇ ਪੱਛਮੀ ਤਾਕਤਾਂ ਨੇ ਇਥੇ ਰਾਜਨੀਤਕ ਤਾਕਤ ਵਜੋਂ ਉਭਰਨਾ ਸ਼ੁਰੂ ਕੀਤਾ ਜਿਸ ਵਿਚ ਅੰਗਰੇਜ਼ ਕਾਮਯਾਬ ਰਹੇ। ਉਹਨਾਂ ਹੌਲੀ-ਹੌਲੀ ਤਾਕਤ ਤੇ ਕੁਟਲ ਨੀਤੀ ਨਾਲ ਸਮੁੱਚੇ ਦੇਸ਼ ਉੱਤੇ ਕਬਜ਼ਾ ਕਰ ਲਿਆ। ਜੋ ਰਜਵਾੜੇ ਰਹਿ ਗਏ ਤਾਂ ਅੰਗਰੇਜ਼ ਸਰਕਾਰ ਦੇ ਰਹਿਮੋ ਕਰਮ ਤੇ ਰੰਗਰਲੀਆਂ ਮਨਾਉਣ ਲਈ।

ਮੁਗਲ ਸ਼ਾਸਨ ਨੂੰ ਕਮਜ਼ੋਰ ਹੁੰਦਾ ਦੇਖ ਕੇ ਕਾਬਲ ਕੰਧਾਰ ਵਲੋਂ ਹਮਲਾਵਰਾਂ ਨੇ ਹਿੰਦੁਸਤਾਨ ਨੂੰ ਲਤਾੜਣਾ ਸ਼ੁਰੂ ਕੀਤਾ ਤੇ ਮੌਕੇ ਦਾ ਲਾਭ ਉਠਾ ਕੇ ਸਿੱਖ, ਮਰਹਟੇ ਰਾਜਪੂਤ ਆਦਿ ਵੀ ਆਪਣੇ ਆਪਣੇ ਰਾਜ ਸਥਾਪਤ ਕਰਨ ਵਿਚ ਕਾਮਯਾਬ ਹੋ ਗਏ। ੧੭੯੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਸਥਾਪਤ ਕਰ ਲਿਆ। ਉਸ ਤੋਂ ਡਰ ਕੇ ਸਤਿਲੁਜ ਪਾਰ ਦੀਆਂ ਸਿੱਖ ਰਿਆਸਤਾਂ ਨੇ ਅੰਗਰੇਜ਼ ਦੀ ਸਰਪ੍ਰਸਤੀ ਨੂੰ ਚੰਗਾ ਜਾਤਾ।

ਉਂਜ ਮਹਾਰਾਜਾ ਰਣਜੀਤ ਸਿੰਘ ਵੀ ਅੰਗਰੇਜ਼ਾਂ ਪ੍ਰਤੀ ਬੇਵਫਾ ਨਹੀਂ ਸੀ। ਏਸੇ ਕਰਕੇ ਉਸਨੇ ੧੮੦੫ ਈ. ਵਿੱਚ ਅੰਗਰੇਜ਼ਾਂ ਨਾਲ ਲੋਹਾ ਲੈਂਦੇ ਇੰਦੌਰ ਦੇ ਰਾਜਾ ਜਸਵੰਤ ਰਾਓ ਹੁਲਕਰ ਦੀ ਮਦਦ ਨਹੀਂ ਕੀਤੀ। ਸਗੋਂ ਅੰਗਰੇਜ਼ਾਂ ਦਾ ਸਾਥ ਦਿੱਤਾ। ਪੰਡਿਤ ਸੁੰਦਰ ਲਾਲ ਅਨੁਸਾਰ—

"ਰਣਜੀਤ ਸਿੰਘ ਨੇ ਇਸ ਆਸ ਵਿਚ ਕਿ ਅੰਗਰੇਜ਼ ਮੈਨੂੰ ਇਸ ਉਪਕਾਰ ਦਾ ਬਦਲਾ ਦੇਣਗੇ, ਨਾ ਸਿਰਫ ਘੋਰ ਸੰਕਟ ਸਮੇਂ ਮਰਾਠਿਆਂ ਨੂੰ ਮਦਦ ਹੀ ਨਹੀਂ ਦਿੱਤੀ, ਸਗੋਂ ਜਸਵੰਤ ਰਾਓ ਹੁਲਕਰ ਦਾ ਪਿਛਾ ਕਰ ਰਹੀ ਕੰਪਨੀ ਦੀ ਫੌਜ ਨੂੰ ਆਪਣੇ ਰਾਜ ਵਿਚੋਂ ਲੰਘਣ ਦੀ ਇਜਾਜ਼ਤ ਵੀ ਦੇ ਦਿੱਤੀ ਅਤੇ ਇਕ ਪ੍ਰਕਾਰ ਨਾਲ ਜਸਵੰਤ ਰਾਓ ਨੂੰ ਉਸਦੇ ਦੁਸ਼ਮਣਾ ਦੇ ਹਵਾਲੇ ਵਿਚ ਦਿੱਤਾ।"[1]

੧੮੦੯ ਵਿੱਚ ਤਾਂ ਅੰਗਰੇਜ਼ਾਂ ਨਾਲ ਅੰਮ੍ਰਿਤਸਰ ਦੇ ਅਹਿਦਨਾਮੇ ਤੇ ਦੋਹਾਂ ਤਾਕਤਾਂ ਦੇ ਦਸਤਖਤ ਹੀ ਹੋ ਗਏ। ਜਿਸ ਤੋਂ ਬਾਅਦ ਇਕ ਦੂਜੇ ਪ੍ਰਤੀ ਸਾਂਝ ਵੱਧਣ ਲਗੀ। ੧੮੧੨ ਈ. ਵਿਚ ਕੰਵਰ ਖੜਗ ਸਿੰਘ ਦੇ ਵਿਆਹ ਉੱਤੇ ਕਰਨਲ ਡੇਵਿਡ ਤੋਹਫੇ ਲੈ ਕੇ ਪੁੱਜਾ। ੧੮੨੬ ਵਿਚ ਮਹਾਰਾਜ ਰਣਜੀਤ ਸਿੰਘ ਦੀ ਬਿਮਾਰੀ ਸਮੇਂ ਅੰਗਰੇਜ਼ੀ ਸਰਕਾਰ ਨੇ ਉਚੇਚੇ ਤੌਰ ਉੱਤੇ ਡਾਕਟਰ ਭੇਜੇ। ੧੮੨੭ ਈ. ਵਿਚ ਗਵਰਨਰ ਜਨਰਲ ਲਾਰਡ ਐਮਰਸੈਟ ਸ਼ਿਮਲੇ ਆਇਆ ਤਾਂ ਮਹਾਰਾਜਾ ਨੇ ਫ਼ਕੀਰ ਅਜ਼ੀਜ਼ੁਦੀਨ ਤੇ ਦਿਵਾਨ ਮੋਤੀ ਰਾਮ ਹੱਥ ਉਸ ਲਈ ਕੀਮਤੀ ਤੋਹਫੇ ਭੇਜੇ। ਉਸ ਨੇ ਵੀ ਅਗੋਂ ਮਹਾਰਾਜੇ ਲਈ

ਕੀਮਤੀ ਤੋਹਫੇ ਭੇਜੇ। ੧੮੩੧ ਈ. ਵਿਚ ਇੰਗਲੈਂਡ ਦੇ ਬਾਦਸ਼ਾਹ ਨੇ ਉਸਨੂੰ ੫ ਸ਼ਾਨਦਾਰ ਘੋੜੇ ਤੇ ਇਕ ਖੂਬਸੂਰਤ ਗੱਡੀ ਸੁਗਾਤ ਵਜੋਂ ਭੇਜੀ। ਏਸੇ ਸਾਲ ਰੋਪੜ ਵਿਚ ਲਾਟ ਸਾਹਿਬ ਤੇ ਮਹਾਰਾਜੇ ਦੀ ਮਹੱਤਵਪੂਰਨ ਮਿਲਣੀ ਹੋਈ। ਅਮਰ ਭਾਰਤੀ ਅਨੁਸਾਰ ਇਸ ਦਾ ਰਾਜਨੀਤਕ ਪ੍ਰਭਾਵ ਇਹ ਪਿਆ ਕਿ—

"ਇਸ ਮੁਲਾਕਾਤ ਤੋਂ ਸਾਰੀ ਦੁਨੀਆਂ ਨੇ ਜਾਣਿਆ ਕਿ ਹਿੰਦੁਸਤਾਨ ਉੱਤੇ ਕਾਬਜ਼ ਅੰਗਰੇਜ਼ਾਂ ਅਤੇ ਹਿੰਦੁਸਤਾਨ ਦੇ ਹੀ ਵਿਸ਼ਾਲ ਇਲਾਕੇ ਦੇ ਹੁਕਮਰਾਨ ਮਹਾਰਾਜਾ ਰਣਜੀਤ ਸਿੰਘ ਵਿੱਚ ਪੂਰਨ ਮਿੱਤਰਤਾ ਤੇ ਏਕਤਾ ਹੈ, ਭਾਈਚਾਰਾ ਹੈ, ਤੇ ਮਿਲਵਰਤਣ ਹੈ।"

ਇਹ ਮਿਲਵਰਤਣ ਏਨੀ ਸੀ ਕਿ ਪਿਆਰਾ ਸਿੰਘ ਪਦਮ ਅਨੁਸਾਰ—

"੧੮੩੮ ਵਿਚ ਕਾਬਲ ਤੇ ਹਮਲਾ ਕਰਨ ਸੰਬੰਧੀ ਸਾਂਝੀ ਤਿਆਰੀ ਲਈ ਲਾਰਡ ਆਕਲੈਂਡ ਤੇ ਮਹਾਰਾਜ ਦਰਮਿਆਨ ਫਿਰੋਜ਼ਪੁਰ ਮੁਲਾਕਾਤ ਹੋਈ। ਖਾਲਸਾ ਤੇ ਫਰੰਗੀ ਫੌਜਾਂ ਨੇ ਕਾਬਲ ਫਤੇ ਕਰਕੇ ਸ਼ਾਹ ਸੁਜਾਹ ਨੂੰ ਗੱਦੀ ਉੱਤੇ ਬਿਠਾਇਆ।"

ਮਹਾਰਾਜੇ ਦੀ ਰਾਜਗ ਦੀ ਨੀਂਹ ਆਪਣੀ ਥਾਂ ਸੀ ਪਰ ਉਹ ਆਪਣੀ ਪਰਜਾ ਦਾ ਹਰਮਨ ਪਿਆਰਾ ਮਹਾਰਾਜਾ ਸੀ। ਉਹ ਮਜ਼੍ਹਬੀ ਤੌਰ ਤੇ ਉਦਾਰ ਸੀ। ਹਿੰਦੂ ਸਿੰਘ ਮੁਸਲਮ ਧਰਮ ਅਸਥਾਨਾਂ ਦੀ ਸੇਵਾ ਕਰਾਉਂਦਾ ਸੀ। ਉਹ ਕਿਸੇ ਜਾਤ ਜਾਂ ਧਰਮ ਨਾਲ ਵਿਤਕਰਾ ਨਹੀਂ ਸੀ ਕਰਦਾ। ਉਹਦਾ ਨਜ਼ਰੀਆ ਗੈਰ ਫਿਰਕੂ ਸੀ। ਉਹ ਯੋਗਤਾ ਅਨੁਸਾਰ ਕਿਸੇ ਵੀ ਧਰਮ ਦੇ ਪੈਰੋਕਾਰ ਨੂੰ ਵੱਡੀ ਤੋਂ ਵੱਡੀ ਜ਼ੁੰਮੇਵਾਰੀ ਦਿੰਦਾ ਸੀ।

ਪਰ ਮਹਾਰਾਜੇ ਦੇ ਅੱਖਾਂ ਮੀਟਣ ਬਾਅਦ ਪਾਸਾ ਪਲਟ ਗਿਆ। ਆਪਸੀ ਫੁੱਟ ਨੇ ਪੰਜਾਬ ਦੀ ਭਾਈਚਾਰਕ ਸਾਂਝ ਨੂੰ ਵੀ ਸੇਕ ਪਹੁੰਚਾਇਆ। ਪੰਜਾਬ ਵਿਚ ਅਰਾਜਕਤਾ ਫੈਲ ਗਈ ਅਤੇ ਸਥਿਤੀ ਬਣ ਗਈ—

ਪਿਛੋਂ ਇਕ ਸਰਕਾਰ ਦੇ ਖੇਡ ਵਿਗੜੀ
ਘਈ ਨਿਤ ਹੁੰਦੀ ਮਾਰੋ ਮਾਰ ਮੀਆਂ।
ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ
ਸਭ ਕਤਲ ਹੋਏ ਵਾਰੋ ਵਾਰ ਮੀਆਂ। —*ਸ਼ਾਹ ਮੁਹੰਮਦ*

ਪੰਡਿਤ ਦੇਵੀ ਪ੍ਰਸ਼ਾਦ ਨੇ ੩੬ ਮਹਾਰਾਜਿਆਂ, ਰਾਜਿਆਂ, ਪ੍ਰਧਾਨ ਮੰਤਰੀਆਂ ਤੇ ਹੋਰ ਮੁਖੀ ਵਿਅਕਤੀਆਂ ਦੀ ਸੂਚੀ ਦਿੱਤੀ ਹੈ, ਜਿਹੜੇ ਇਕ ਦੂਜੇ ਨੇ ਮਾਰੇ ਜਾਂ ਮਰਵਾਏ। ਅੰਗਰੇਜ਼ਾਂ ਨੇ ਕੂਟਨੀਤੀ ਨਾਲ ੧੮੪੯ ਵਿਚ ਪੰਜਾਬ ਤੇ ਕਬਜ਼ਾ ਕਰ ਲਿਆ।

ਇਸ ਦਾ ਕਾਰਨ ਇਹ ਸੀ ਕਿ ਸਿੱਖਾਂ ਵਿਚੋਂ ਧਰਮ ਖ਼ਤਮ ਹੋ ਗਿਆ ਸੀ। ਉਹ ਕੇਵਲ ਲੜਾਕੂ ਹੀ ਰਹਿ ਗਏ ਸਨ ਮਰਨ ਮਰਾਉਣ ਵਾਲੇ। ਇਸ ਨੂੰ ਸਿੱਖ ਫੌਜ ਦੇ ਇਕ ਸਿਪਾਹੀ (ਸਤਿਗੁਰੂ) ਰਾਮ ਸਿੰਘ ਨੇ ਮਹਿਸੂਸ ਕੀਤਾ ਤੇ ਗੁਰਗੱਦੀ ਮਿਲਣ ਬਾਅਦ ਚਿੰਤਨ ਤੇ ਸਿਮਰਨ ਕਰਕੇ ਆਪਣੇ ਅਮੀਰ ਵਿਰਸੇ ਵੱਲ ਮੋੜਿਆ। ਉਹਨਾਂ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ੧੮੫੭ ਈ. ਦੀ ਵਿਸਾਖੀ ਨੂੰ ਸੰਤ ਖਾਲਸੇ ਦੀ ਸਥਾਪਨਾ ਕੀਤੀ। ਇਹ ਨਾਮਧਾਰੀ ਜਾਂ ਕੂਕੇ ਕਹਾਏ। ਜਿੰਨਾਂ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ—

ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ।

ਇਹਨਾਂ ਨਾਮਧਾਰੀ ਸਿੰਘਾਂ ਨੇ ਜਮਾਤੀ ਤੌਰ ਤੇ ਦੇਸ਼ ਭਗਤਾਂ ਦਾ ਜੀਵਨ ਜੀਵਿਆ ਤੇ ਦੇਸ ਭਗਤੀ ਦੇ ਰੰਗ ਵਿਚ ਸਾਹਿਤ ਰਚਨਾ ਕੀਤੀ। ਇਸ ਤੋਂ ਪਹਿਲਾਂ ਕਿ ਐਸੀਆਂ ਰਚਨਾਵਾਂ ਦੇ ਹਵਾਲੇ ਪੇਸ਼ ਕੀਤੇ ਜਾਣ, ਇਹਨਾਂ ਦੀ ਜੀਵਨ ਪੱਧਤੀ ਤੇ ਉਸਦੇ ਪਿਛੋਕੜ ਤੇ ਝਾਤ ਪਾ ਲਈ ਜਾਵੇ।

ਸਿੱਖੀ ਰਹਿਤ ਮਰਯਾਦਾ ਤੇ ਭਾਰਤੀ ਪਰੰਪਰਾ ਨੂੰ ਲੋਕਾਂ ਵਿਚ ਸੰਚਾਲਿਤ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਨਾਮਧਾਰੀ ਸਿੱਖਾਂ ਦੇ ਰਹਿਬਰ ਹਨ। ਉਹਨਾਂ ਨੇ ਜਦ ਮਹਿਸੂਸ ਕੀਤਾ ਕਿ ਅੰਗਰੇਜ਼ ਭਾਰਤ ਨੂੰ ਕੇਵਲ ਰਾਜਨੀਤਕ ਤੌਰ ਤੇ ਗੁਲਾਮ ਨਹੀਂ ਕਰਨਾ ਚਾਹੁੰਦਾ ਸਗੋਂ ਇਹਨਾਂ ਨੂੰ ਧਾਰਮਿਕ, ਸਮਾਜਿਕ, ਸਦਾਚਾਰਕ ਤੌਰ ਤੇ ਵੀ ਆਪਣੇ ਵਿਰਸੇ ਨਾਲੋਂ ਤੋੜਨਾ ਚਾਹੁੰਦਾ ਹੈ ਤਾਂ ਸਤਿਗੁਰੂ ਜੀ ਨੇ ਜਿਹੜੀ ਵਿਉਂਤਬੰਦੀ ਕੀਤੀ, ਉਸ ਬਾਰੇ ਅਮਰ ਭਾਰਤੀ ਨੇ ਲਿਖਿਆ ਹੈ—

"ਸਿੱਖ ਜਗਤੀ ਸੰਗ੍ਰਹਿਤ ਕੌਮ ਜਿਸ ਦਾ ਆਰੰਭ ਨਿਰੋਲ ਅਧਿਆਤਮਕ ਅਤੇ ਨੈਤਿਕ ਸ਼ਕਤੀ ਵਿਚੋਂ ਹੋਇਆ ਸੀ, ਉਸ ਨੂੰ ਜਦੋਂ ਕੇਵਲ ਇਕ ਜਿੱਤ ਦੇ ਨਸ਼ੇ ਅਧੀਨ ਸਦਾ ਹਥਿਆਰ ਚੁੱਕੀ ਹੱਲੇ ਤੇ ਹੱਲਾ ਬੋਲਦਿਆਂ ਲਗਾਤਾਰ ਭਿੜੀ ਜਾਣ ਦੀ ਰੁਚੀ ਦਾ ਸ਼ਿਕਾਰ ਬਣਿਆ ਵੇਖਿਆ ਤਦੋਂ ਹੀ ਖਾਲਸਾ ਰਾਜ ਦੀ ਫੌਜ ਵਿਚ ਹੁੰਦਿਆਂ ਗੁਰੂ ਰਾਮ ਸਿੰਘ ਜੀ ਨੇ ਬਾਰ ਬਾਰ ਫੁਰਮਾਇਆ ਕਿ ਸਿੱਖ ਰਾਜ ਦਾ ਪਤਨ ਹੋ ਕੇ ਰਹੇਗਾ। ਆਪ ਵੇਖ ਰਹੇ ਸਨ ਕਿ ਨਾਮ ਨੂੰ ਹੀ ਇਹ ਰਾਜ ਸਿੱਖ ਰਾਜ ਅਤੇ ਸਿੰਘ ਫੌਜ ਜਾਂ ਖਾਲਸਾ ਫੌਜ ਹੈ। ਪਰ ਅਸਲ ਵਿਚ ਨਾ ਇਸ ਵਿਚ ਅਧਿਆਤਮਿਕਤਾ, ਨਾ ਧਰਮ ਦਾ ਕੋਈ ਅੰਸ਼ ਰਹਿ ਗਿਆ ਹੈ। ਨਾ ਹੀ ਨੈਤਿਕਤਾ ਦਾ ਕੋਈ ਅਧਾਰ। ਨਿਰਾ ਬਾਹੂਬਲ ਤਾਂ ਪਸ਼ੂਬਲ ਦਾ ਚਿੰਨ੍ਹ ਹੈ। ਜਿਸ ਨੂੰ ਉਸ ਤੋਂ ਵੱਡੇ ਬਾਹੂਬਲ ਵਾਲਾ ਕਦੀ ਵੀ ਤੋੜ ਸਕਦਾ ਹੈ। ਆਪ ਨੇ ਬਾਹੂਬਲ ਜਾਂ ਪਸ਼ੂਬਲ ਦੀ ਪ੍ਰਤੀਕ ਬੰਦੂਕ ਨੂੰ ਨਦੀ ਵਿਚ ਵਗਾ ਮਾਰਿਆ ਤੇ ਜਿਸ ਧਰਮ ਅਤੇ ਨੈਤਿਕਤਾ ਦਾ ਖਾਤਮਾ ਹੋ ਚੁਕਿਆ ਸੀ ਉਸ ਨੂੰ ਮੁੜ ਸਰਜੀਤ ਕਰਨ ਲਈ

ਧਰਮ ਕਰਮ ਦੇ ਖੇਤਰ ਵਿਚ ਆਣ ਪੁਜੇ।"[੭]

੧੮੫੭ ਈ. ਵਿਚ ਪਹਿਲੀ ਸੁਤੰਤਰਤਾ ਦੀ ਲੜਾਈ ਲੜੀ ਗਈ। ਇਸ ਵਿਚ ਪੰਜਾਬੀਆਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ਸ. ਕ੍ਰਿਪਾਲ ਸਿੰਘ ਨਾਰੰਗ ਦੇ ਸ਼ਬਦਾਂ ਵਿਚ—

"ਸਾਰੇ ਗਦਰ ਦੇ ਸਮੇਂ ਦਿੱਲੀ ਨੂੰ ਗਦਰੀਆਂ ਹੱਥੋਂ ਮੁੜ ਜਿੱਤਣ ਲਈ ਪੰਜਾਬ ਫੌਜਾਂ ਦਾ ਜ਼ਖੀਰਾ ਬਣਿਆ ਰਿਹਾ। ਪੰਜਾਬ ਨੇ ਗਦਰੀਆਂ ਦਾ ਮੁਕਾਬਲਾ ਕਰਨ ਲਈ ਅੰਗਰੇਜ਼ਾਂ ਨੂੰ ੩੫ ਹਜ਼ਾਰ ਫੌਜ ਭੇਜਣ ਤੋਂ ਬਿਨਾਂ ਕਈ ਹੋਰ ਤਰੀਕਿਆਂ ਨਾਲ ਵੀ ਕਾਮਯਾਬੀ ਲਈ ਸਹਾਇਤਾ ਦਿੱਤੀ। ਪੰਜਾਬ ਤੋਂ ਭੇਜੇ ਗਏ ਜਰਨੈਲਾਂ ਨੇ ਹੀ ਆਖਰ ਦਿੱਲੀ ਦੇ ਗਦਰੀਆਂ ਉੱਤੇ ਜਿੱਤ ਪ੍ਰਾਪਤ ਕੀਤੀ।"[੮]

ਦੂਜੇ ਪਾਸੇ ਇਸੇ ਸਾਲ ਸਾਜੇ ਸੰਤ ਖਾਲਸੇ ਵਿਚ ਸਤਿਗੁਰੂ ਰਾਮ ਸਿੰਘ ਨੇ ਰਹਿਤ ਮਰਯਾਦਾ ਦਾ ਸੰਚਾਰ ਕੀਤਾ। ਉਹਨਾਂ ਨੂੰ ਹੁੱਕੇ ਪੀਣੋ ਹਟਾਇਆ, ਉਹਨਾਂ ਦੇ ਕੇਸ ਰਖਵਾਏ, ਉਹਨਾਂ ਨੂੰ ਮਾਸ ਸ਼ਰਾਬ, ਅਫੀਮ, ਭੰਗ, ਪੋਸਤ, ਚੋਰੀ, ਯਾਰੀ, ਠੱਗੀ ਤੋਂ ਮੁਕਤ ਕੀਤਾ। ਨਾਮ ਰੱਸ ਨਾਲ ਜੋੜਿਆ।[੯]

ਅਤੇ ਰਾਜਨੀਤਕ ਪੱਖ ਤੋਂ ਸਤਿਗੁਰੂ ਰਾਮ ਸਿੰਘ ਤੇ ਉਸਦੇ ਲੱਖਾਂ ਪੈਰੋਕਾਰਾਂ ਨੇ ਅੰਗਰੇਜ਼ ਹਾਕਮਾਂ ਵਿਰੁੱਧ ਅੰਦੋਲਨ ਚਲਾ ਦਿੱਤਾ ਜੇ ਉਹਨਾਂ ਗਊ ਹਤਿਆ ਸ਼ੁਰੂ ਕੀਤੀ ਤਾਂ ਇਹਨਾਂ ਕੁਰਬਾਨੀਆਂ ਦੇ ਕੇ ਬੰਦ ਕਰਵਾਈ। ਜੇ ਉਹਨਾਂ ਵਪਾਰ ਸ਼ੁਰੂ ਕੀਤਾ ਤਾਂ ਇਹਨਾਂ ਨਾ-ਮਿਲਵਰਤਨ ਰਾਹੀਂ ਅੜਿਕਾ ਖੜ੍ਹਾ ਕੀਤਾ। ਡਾ. ਰਜਿੰਦਰ ਪ੍ਰਸ਼ਾਦ ਨੇ ਇਹਨਾਂ ਦੇ ਅਸਹਿਯੋਗ ਅੰਦੋਲਨ ਬਾਰੇ ਲਿਖਿਆ—

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਇਆ ਉਸ ਕਾ ਗੁਰੂ ਰਾਮ ਸਿੰਘ ਨੇ ਉਨਸੇ ਪ੍ਰਾਏ ੫੦ ਵਰਸ਼ ਪੂਰਵ ਹੀ ਨਾਮਧਾਰੀਉਂ ਮੇਂ ਪ੍ਰਚਾਰ ਕੀਯਾ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜੇ ਹੈਂ। ੧. ਸਰਕਾਰੀ ਨੌਕਰੀ ਕਾ ਬਹਿਸ਼ਕਾਰ। ੨. ਸਰਕਾਰੀ ਸਕੂਲੋਂ ਕਾ ਬਹਿਸ਼ਕਾਰ। ੩. ਸਰਕਾਰੀ ਅਦਾਲਤੋਂ ਕਾ ਬਹਿਸ਼ਕਾਰ। ੪. ਵਿਦੇਸ਼ੀ ਵਸਤਰੋਂ ਕਾ ਬਹਿਸ਼ਕਾਰ। ੫. ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁੱਧ ਹੋ।"[੧੦]

ਸਤਿਗੁਰੂ ਜੀ ਦੇ ਧਰਮ ਤੇ ਰਾਜਨੀਤੀ ਪ੍ਰਤੀ ਦ੍ਰਿਸ਼ਟੀਕੋਣ ਨੂੰ ਡਾ. ਹਰਿਭਜਨ ਸਿੰਘ ਇੰਝ ਲਿਖਦੇ ਹਨ—

"ਸਤਿਗੁਰੂ ਰਾਮ ਸਿੰਘ ਜੀ ਜਿਸ ਨਾਮਧਾਰੀ ਲਹਿਰ ਦੇ ਮੋਢੀ ਸਨ ਉਸ ਵਿਚ ਧਰਮ ਅਤੇ ਰਾਜਨੀਤੀ ਨੂੰ ਇਕੋ ਜਿੰਨਾਂ ਦਖ਼ਲ ਸੀ। ਧਰਮ ਅਤੇ ਰਾਜਨੀਤੀ ਦੇ ਵਖਰੇਵੇਂ ਬਾਰੇ ਚਰਚਾ ਬਾਅਦ ਵਿਚ ਆਰੰਭ ਹੋਈ। ਮੈਂ ਪਹਿਲਾਂ ਹਿੰਦੁਸਤਾਨੀ ਹਾਂ ਬਾਅਦ ਵਿਚ ਹਿੰਦੂ। ਹਿੰਦੂ, ਸਿੱਖ ਜਾਂ ਮੁਸਲਮਾਨ ਇਸ ਤਰ੍ਹਾਂ ਦਾ ਵੇਖਰੇਵਾਂ ਮੁੱਖ ਸੋਚ ਦਾ ਪ੍ਰਵੇਸ਼ ਸਤਿਗੁਰੂ ਰਾਮ ਸਿੰਘ ਜੀ ਦੀ ਸੰਯੁਕਤ ਚੇਤਨਾ ਵਿਚ ਨਹੀਂ ਸੀ। ਨਾਮਧਾਰੀ ਹੋਣਾ ਇਕੋ ਵੇਲੇ ਪ੍ਰਭੂ ਭਗਤ ਅਤੇ ਦੇਸ਼ ਭਗਤ ਹੋਣਾ ਸੀ।"[੧੧]

ਸਤਿਗੁਰੂ ਜੀ ਤੇ ਉਹਨਾਂ ਦੇ ਪੈਰੋਕਾਰਾਂ ਦੇ ਨਜ਼ਰੀਏ ਬਾਰੇ ਮੁਹੰਮਦ ਲਤੀਫ ਦਸਦਾ ਸੀ ਕਿ, "ਗੁਰੂ ਰਾਮ ਸਿੰਘ ਤੇ ਉਸਦੇ ਮੁਰੀਦਾਂ ਦੇ ਮੁੱਦੇ ਮਹਿਜ ਧਾਰਮਿਕ ਹੀ ਨਹੀਂ ਸਨ ਸਗੋਂ ਇਕ ਧਾਰਮਿਕ ਸੁਧਾਰਕ ਤੇ ਸਦਾਚਾਰਕ ਨਸੀਹਤਾਂ ਦੇ ਬਾਣੇ ਵਿਚ ਡੂੰਘੇ ਰਾਜਨੀਤਕ ਮਨਸੂਬੇ ਬਣਾਏ।"[੧੨]

ਐਨਸਾਇਕਲੋਪੀਡੀਆ ਬ੍ਰਿਟੇਨਿਕਾ ਅਨੁਸਾਰ—

'ਗੁਰੂ ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਅਤੇ ਨੌਕਰੀਆਂ ਲਈ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"[੧੩]

ਅੰਗਰੇਜ਼ਾਂ ਨੇ ਗਊ, ਗਰੀਬ ਦੇ ਰਾਖੇ, ਦੇਸ਼ ਭਗਤ ਨਾਮਧਾਰੀਆਂ ਸਿੱਖਾਂ ਨੂੰ ਦਬਾਉਣ ਲਈ, ਜਨ ਸਧਾਰਨ ਵਿਚ ਆਤੰਕ ਪੈਦਾ ਕਰਨ ਲਈ ਕਈ ਨਾਮਧਾਰੀ ਸਿੰਘਾਂ ਨੂੰ ਫਾਂਸੀ ਦੇ ਕੇ, ਤਲਵਾਰ ਨਾਲ ਖਤਮ ਕਰਕੇ ਜਾਂ ਤੋਪਾਂ ਨਾਲ ਉਡਾ ਕੇ ਦੇਸ਼ ਕੌਮ ਲਈ ਸ਼ਹੀਦ ਕੀਤਾ ਅਤੇ ੧੮ ਜਨਵਰੀ ੧੮੭੨ ਈ. ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਮੁੱਖ ਸੂਬਿਆਂ ਨੂੰ ਜਲਾਵਤਨ ਕੀਤਾ।

ਉਹਨਾਂ ਹਾਕਮਾਂ ਨੇ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੀ ਡਿਉਢੀ ਵਿੱਚ ਹੀ ਪੁਲਿਸ ਚੌਕੀ ਬਿਠਾ ਦਿੱਤੀ ਤੇ ਪੰਜ ਸਿੰਘਾਂ ਦੇ ਇਕੱਠੇ ਹੋਣ ਤੇ ਪਾਬੰਦੀ ਲਾ ਦਿੱਤੀ, ਜਿਸ ਪਿੰਡ ਵਿਚੋਂ ਕੋਈ ਨਾਮਧਾਰੀ ਲੰਘਦਾ ਉਸਨੂੰ ਸਜ਼ਾ ਹੁੰਦੀ। ਉਸਦੀ ਨੰਬਰਦਾਰੀ ਖੁਸਦੀ ਤੇ ਉਸਨੂੰ ਜੁਰਮਾਨਾ ਭਰਨਾ ਪੈਂਦਾ। ਨਾਮਧਾਰੀ ਸਿੱਖਾ ਨੂੰ ਤਾਂ ਪਾਠ ਕਰਨ ਦੀ ਵੀ ਮਨਾਹੀ ਸੀ। ਸੰਤ ਬਿਸ਼ਨ ਸਿੰਘ ਨੰਗਲ ਅਨੁਸਾਰ—

"ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਪਿਛੋਂ ਅੰਗਰੇਜ਼ ਨੇ ਪਾਠ ਕਰਨ ਦੀ ਮਨਾਹੀ ਕਰ ਦਿੱਤੀ। ਉਹ ਕਹਿੰਦਾ ਸੀ ਕਿ ਪਾਠ ਕਰਨ ਵੇਲੇ ਤੁਹਾਡੀ ਭਾਵਨਾ ਅੰਗਰੇਜ਼ ਰਾਜ ਨੂੰ ਖਤਮ ਕਰਨ ਦੀ ਰਹਿੰਦੀ ਹੈ। ਤੇ ਤੁਹਾਡਾ ਅਰਦਾਸਾ ਤੇ ਅਸਲੋਂ ਬਾਗੀ ਹੈ। ਇਸ ਲਈ ਇਹ ਰਸਮ ਅਦਾ ਕਰਨੀ ਅੰਗਰੇਜ਼ ਰਾਜ ਵਿਰੁੱਧ ਪਹਿਲਾ ਕਦਮ ਹੈ। ਜੋ ਵੀ ਨਾਮਧਾਰੀ ਪਾਠ ਕਰਾਉਂਦਾ ਸੀ ਉਸ ਨੂੰ ਬੜੀ ਸਖਤ ਸਜ਼ਾ ਦਿੱਤੀ ਜਾਂਦੀ ਸੀ। ਤੇ ਪਾਠ ਵਿਚ ਕਿਸੇ ਕਿਸਮ ਦਾ ਹਿੱਸਾ ਲੈਣ ਵਾਲੇ ਨੂੰ ਸੁੱਕਾ ਨਹੀਂ ਸੀ ਜਾਣ ਦਿੱਤਾ ਜਾਂਦਾ।"[੧੪]

ਨਾਮਧਾਰੀ ਸਾਹਿਤ ਦੀ ਪੁਰਾਤਨਤਮ ਰਚਨਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਮੰਨੀ ਜਾ ਸਕਦੀ ਹੈ।

ਇਹ ਭਾਵੇਂ ਪਹਿਲੀ ਵਾਰ ੧੯੯੮ ਵਿਚ ਪ੍ਰਕਾਸ਼ਿਤ ਹੋਈ। ਪਰ ਇਸ ਵਿਚ ਸ੍ਰੀ ਸਤਿਗੁਰੂ ਜੀ ਦੇ ਰੰਗੂਨ ਦੀ ਜਲਾਵਤਨੀ ਸਮੇਂ ਤਕਲੀਫਾਂ ਝਾਗ ਕੇ ਲਿਆਂਦੇ ਗਏ ੬੩ ਹੁਕਮਨਾਮੇ ਸ਼ਾਮਲ ਕੀਤੇ ਗਏ ਹਨ। ਯਾਂਗੋ (ਰੰਗੂਨ) ਮਯਾਂਮਾਰ (ਬਰਮਾ) ਤੋਂ ਲਿਆਂਦੇ ਇਹਨਾਂ ਹੁਕਮਨਾਮਿਆਂ ਦਾ ਰਚਨ ਕਾਲ ੧੮੭੫ ਤੋਂ ੧੮੮੦ ਈ. ਦਾ ਹੈ। ਇਹਨਾਂ ਵਿਚ ਸੰਬੋਧਨ ਤੇ ਸੰਬੋਧਿਤ ਵਿਚਕਾਰ ਰਿਸ਼ਤਾ ਦੇਵੀ ਹੈ।[੧੫] *—ਡਾ. ਹਰਭਜਨ ਸਿੰਘ*

ਸਤਿਗੁਰੂ ਜੀ ਨੂੰ ਕਿਉਂ ਸਮੁੰਦਰੋਂ ਪਾਰ ਵਿਚ ਨਜ਼ਰਬੰਦ ਕੀਤਾ ਗਿਆ, ਹੁਕਮਨਾਮਾ ੭ ਵਿਚ ਲਿਖਿਆ ਹੈ—

*"ਅਰ ਹੁਣ ਇਹ ਡਰ ਹੈ ਭਾਈ ਚਿੱਠੀ ਭੇਜ ਕੇ ਪਿਛੇ ਸੁੜ ਕਰਾ ਦੇਊ ਇਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।"[੧੬]*

ਇਹਨਾਂ ਦੀ ਰਚਨਾ ਲੁਕਾ ਛਿਪਾ ਕੇ ਕੀਤੀ ਗਈ ਹੈ। ਆਪਣਾ ਨਾਂ ਵੀ ਸਤਿਗੁਰੂ ਜੀ ਨੇ ਦਇਆਲ ਸਿੰਘ ਤੇ ਸੇਵਕ ਨਾਨੂ ਸਿੰਘ ਦਾ ਕ੍ਰਿਪਾਲ ਸਿੰਘ ਲਿਖਣਾ ਤੇ ਲਿਖਵਾਉਣਾ ਸ਼ੁਰੂ ਕਰ ਦਿੱਤਾ ਸੀ, ਤਾਂਕਿ ਆਜ਼ਾਦੀ ਦੀ ਦੂਰ ਬੈਠ ਕੇ ਲੜੀ ਜਾ ਰਹੀ ਲੜਾਈ ਦਾ ਅੰਗਰੇਜ਼ ਨੂੰ ਪਤਾ ਨਾ ਲੱਗ ਸਕੇ। ਉਹ ਅੰਗਰੇਜ਼ਾਂ ਵਿਰੁੱਧ ਰੂਸ ਦੇ ਆਉਣ ਦੀ ਆਸ ਰੱਖਦੇ ਸਨ ਅਤੇ ਉਹਨਾਂ ਦੋਹਾਂ ਦੇ ਨਾਂ ਵੀ ਸੰਕੇਤਕ ਰਖੇ ਹੋਏ ਸਨ—ਸਰੂਪ ਸਿੰਘ ਤੇ ਬਿੱਲਾ ਸਿੰਘ।[੧੭]

*"ਤਾ ਤੂ ਓਸਦੇ ਪਾਸ ਸਾਰਾ ਹਵਾਲੁ ਦੇਈ ਲਿਖ ਕੇ ਸਰੂਪ ਸਿੰਘ ਦਾ ਤੇ ਬਿਲਾ ਸਿੰਘ ਦਾ ਜ਼ਰੂਰ।"[੧੮]*

ਸਭ ਨੂੰ ਅੰਗਰੇਜ਼ ਦੀ ਨੌਕਰੀ ਨਾ ਕਰਨ ਦੀ ਤਾਕੀਦ, ਸਤਿਗੁਰੂ ਜੀ ਹੁਕਮਨਾਮੇ ਵਿਚ ਵੀ ਕਰਦੇ ਹਨ—

*ਹੋਰ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂੰ ਤਾਂ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮ ਹੈ।"[੧੯]*

ਹੁਕਮਨਾਮਿਆਂ ਬਾਰੇ ਡਾ. ਸੁਤਿੰਦਰ ਸਿੰਘ ਨੂਰ ਨੇ ਲਿਖਿਆ ਹੈ—"ਇਹ ਹੁਕਮਨਾਮੇ ਉਸ ਸਮੇਂ ਦੀ ਸਾਰੀ ਸਮਾਜਿਕ ਤੇ ਰਾਜਸੀ-ਸਥਿਤੀ ਨੂੰ ਵੀ ਪੇਸ਼ ਕਰ ਦਿੰਦੇ ਹਨ ਤੇ ਇਸ ਗੱਲ ਨੂੰ ਵੀ ਕਿ ਸਤਿਗੁਰੂ ਰਾਮ ਸਿੰਘ ਜੀ ਸਿੱਖ ਪ੍ਰੰਪਰਾ ਸਿਧਾਂਤ ਦੀ ਪੁਨਰ-ਸੁਰਜੀਤੀ ਦਾ ਐਲਾਨ ਕਿਉਂ ਕਰਦੇ ਹਨ। ਇਹ ਨਾ-ਮਿਲਵਰਤਨ ਲਹਿਰ ਨੂੰ ਉਦੇ ਕਿਉਂ ਕਰਦੇ ਹਨ ਜਿਸ ਨੂੰ ਬਾਅਦ ਵਿਚ ਮਹਾਤਮਾ ਗਾਂਧੀ ਨੇ ਅਪਨਾਇਆ।"[੨੦]

ਬਾਬਾ ਚੰਦਾ ਸਿੰਘ ਨਾਮਧਾਰੀ ਦੀ ਕਾਵਿ ਰਚਨਾ ਬਾਰਾਂਮਾਹ ੧੮੮੪ ਈ. ਤਕ ਨਾਮਧਾਰੀ ਸਿਖਾਂ ਵਿੱਚ ਆਮ ਪੜ੍ਹੀ ਜਾਂਦੀ ਸੀ। ਇਸ ਵਿੱਚ ਜਿੱਥੇ ਨਾਮਧਾਰੀ ਇਤਿਹਾਸ ਬਾਰੇ ਸੰਕੇਤ ਹਨ ਉਥੇ ਰੂਸ ਦੇ ਪੰਜਾਬ ਆਉਣ ਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਵਣ ਦੀ ਬਿਰਹਾ ਪੀੜ ਨੂੰ ਵੀ ਤੀਬਰਤਾ ਨਾਲ ਪੇਸ਼ ਕੀਤਾ ਗਿਆ। ਕਵੀ ਨੂੰ ਅੰਗਰੇਜ਼ਾਂ ਦੇ ਬੁੱਚੜਖਾਨੇ ਖੋਲ੍ਹਣ ਦਾ ਹੀ ਰੋਸ ਹੈ। ਇਸ ਦੀ ਸੁਰ ਬਾਰੇ ਡਾ. ਹਰਿਭਜਨ ਸਿੰਘ ਨੇ ਲਿਖਿਆ ਹੈ :

ਇਹ ਬਾਰਾਂਮਾਹ ਉਦੋਂ ਲਿਖਿਆ ਗਿਆ ਜਦੋਂ ਪੰਜਾਬ ਦੇ ਹੋਰ ਕਵੀ ਅੰਗਰੇਜ਼ ਰਾਜ ਬਾਰੇ ਚੁੱਪ ਸਨ ਜਾਂ ਉਹਨਾਂ ਦੀ ਉਸਤਤ ਕਰ ਰਹੇ ਸਨ। ਇਸ ਦਾ ਇਤਿਹਾਸਕ ਮਹੱਤਵ ਵਿਵਦਾ ਹੈ।"[੨੧]

ਕਾਵਿ ਰਚਨਾ ਦੇ ਕੁਝ ਨਮੂਨੇ ਹਨ—

ਬੈਠੇ ਖੌਫ ਖਾਂਵਦੇ ਗੋਰੇ<br>
ਪੈ ਗਏ ਨੰਦਨ ਦੇ ਵਿਚ ਝੋਰੇ।<br>
ਸੂਬੇ ਫੜ ਦੇਸਾਂ ਮੇ ਤੋਰੇ<br>
ਜਿਥੇ ਗੁਰ ਤੇ ਸੂਬੇ ਗਏ<br>
ਉਥੇ ਭਜਨ ਸਭੋ ਕੋਈ ਲਏ।

ਫੌਜਾਂ ਚੜ ਰੂਸ ਦੀਆਂ ਧਾਈਆਂ<br>
ਫਿਰ ਗਈਆਂ ਨੰਦਨ ਵਿਚ ਦੁਹਾਈਆਂ<br>
ਓਧਰ ਗੋਰੇ ਕਰਦੇ ਧਾਈਆਂ<br>
ਦਿਨੋ ਦਿਨ ਹੋਸਨ ਬਹੁਤ ਲੜਾਈਆਂ<br>
ਮਰਸਨ ਬੇਟੇ ਜਾਏ ਮਾਈਆਂ<br>
ਬਹਿ ਬਹਿ ਰੋਵਨ ਧੀਆਂ ਪਰਾਈਆਂ<br>
ਪਲੂ ਪਾਇਕੇ।<br>
ਇਹ ਮਲੇਛ ਨੰਦਨੋ ਆਏ<br>
ਏਨ੍ਹਾਂ ਬੁਚੱੜ ਖਾਨੇ ਲਾਏ<br>
ਸਾਨੂੰ ਦੁੱਖ ਗਊਆਂ ਦਾ ਖਾਏ<br>
ਸਿੰਘੋ ਸੀਸ ਦੇਵਣੇ ਆਏ<br>
ਨਾਏ ਕਰਤਾਰ ਦੇ।[੨੨]

ਪੰਜਾਬ ਵਿਚ ਅੰਗਰੇਜ਼ਾਂ ਦੇ ਕਬਜ਼ੇ ਦੀ ਚਿੰਤਾ ਸ਼ਾਹ ਮੁਹੰਮਦ ਨੂੰ ਵੀ ਸੀ। ਏਸੇ ਕਰਕੇ ਉਹ ਲਿਖਦਾ ਹੈ—

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ<br>
ਸਿਰਾਂ ਦੋਹਾਂ ਦੇ ਉਤੇ ਅਫਾਤ ਆਈ।<br>
ਸ਼ਾਹ ਮੁਹੰਮਦ ਵਿਚ ਪੰਜਾਬ ਦੇ ਜੀ,<br>
ਕਦੇ ਨਹੀਂ ਸੀ ਤੀਸਰੀ ਜਾਤ ਆਈ।[੨੩]

ਪਰ ਓਹ ਪਹਿਲੀਆਂ ਦੋ ਜਾਤਾਂ ਦੇ ਬਰਾਬਰ, ਉਸ ਨੂੰ ਰਖਦਾ ਹੈ। ਨਾਮਧਾਰੀ ਸਹਿਤਕਾਰ ਉਸਨੂੰ ਨੀਵਾਂ ਰਖਦੇ ਹਨ। ਉਹ ਉਸਨੂੰ ਫਰੰਗੀ, ਬਿੱਲਾ, ਗੋਰਾ ਤੇ ਇਥੋਂ ਤੱਕ ਕਿ ਮਲੇਛ ਆਖਦੇ ਹਨ। ਉਹਨਾਂ ਦੀ ਸੁਰ ਵਿਰੋਧੀ ਘਿਰਨਾ ਤੇ ਦੁਸ਼ਮਨੀ

ਵਾਲੀ ਰਹੀ। ਉਹਨਾਂ ਨੂੰ ਰੋਸ ਤੇ ਗੁੱਸਾ ਹੈ ਕਿ ਅੰਗਰੇਜ਼ ਨੇ ਉਹਨਾਂ ਦਾ ਦੇਸ ਹਥਿਆ ਲਿਆ ਹੈ। ਉਹਨਾਂ ਦੇ ਸਾਥੀਆਂ ਨੂੰ ਸ਼ਹੀਦ ਕੀਤਾ ਹੈ, ਉਹਨਾਂ ਦੇ ਧਾਰਮਿਕ ਸਥਾਨਾਂ ਦੀ ਪਵਿੱਤਰਤਾ ਭੰਗ ਕੀਤੀ ਹੈ, ਗਊ ਹਤਿਆ ਕੀਤੀ ਹੈ। ਪਰ ਸਭ ਤੋਂ ਵੱਡੀ ਗੱਲ ਉਸ ਨੇ ਉਹਨਾਂ ਦੇ ਸਤਿਗੁਰੂ ਤੇ ਸੂਬਿਆਂ ਨੂੰ ਜਲਾਵਰਤਨ ਕੀਤਾ ਹੈ। ਇਹ ਵਿਛੋੜੇ ਦਾ ਸੱਲ ਹੀ ਉਨੀਵੀਂ ਸਦੀ ਵਿਚ ਨਿਹਾਲ ਸਿੰਘ ਕੋਲੋਂ ਲਿਖਾਉਂਦਾ ਹੈ—

ਥੁਰਾਂ ਗੁਰਾਂ ਦਾ ਵਿਛੋੜਾ ਜੈਸੇ ਜਿਗਰ ਵਿਚ ਫੋੜਾ
ਦਿਨ ਰਾਤ ਇਹੋ ਝੋਰਾ ਕੋਈ ਗਲ ਨਹੀਂ ਭਾਂਵਦੀ।[੨੪]

ਅੰਗਰੇਜ਼ ਨੂੰ ਭੈਅ ਸੀ ਸੁਤੰਤਰਤਾ ਸੰਗ੍ਰਾਮੀ ਜਮਾਤ ਤੋਂ ਏਸੇ ਲਈ—

ਬਾਤ ਸੁਣੀ ਅੰਗਰੇਜ਼ ਬੈਠ ਕਰਦੇ ਵਿਚਾਰ
ਐਸੀ ਹੋਵੇ ਨਾ ਕੋਈ ਕਾਰ, ਦੂਰ ਕਰਨ ਸਾਡਾ ਰਾਜ ਸੀ।
ਪਿੰਡ ਪਿੰਡ ਤਕੜਾਈ ਬੈਠ ਗਏ ਨੇ ਸਿਪਾਹੀ
ਨਿਹਾਲ ਸਿੰਘ ਲਿਖਣ ਨਾਮ ਲੈਣ ਹਾਜ਼ਰੀ ਹਿਸਾਬ ਜੀ।[੨੫]

ਬਾਬਾ ਕਾਲਾ ਸਿੰਘ ਨੇ ਨਾਮਧਾਰੀ ਇਤਿਹਾਸ ਲਿਖਿਆ ਕਵਿਤਾ ਵਿਚ। ਜਿਸ ਰਾਹੀਂ ਉਸ ਅੰਗਰੇਜ਼ ਦੇ ਜਬਰ ਤੇ ਦੇਸ਼ ਦੀ ਅਜ਼ਾਦੀ ਲਈ ਲੜਨ ਵਾਲਿਆਂ ਦੇ ਸਬਰ ਨੂੰ ਪੇਸ਼ ਕੀਤਾ। ਉਹ ਨਾਮਧਾਰੀ ਲਹਿਰ ਦਾ ਮੁੱਢਲਾ ਕਵੀ ਸੀ। ਅੰਗਰੇਜ਼ਾਂ ਨੇ ਉਸ ਦੀਆਂ ਲਿਖੀਆਂ ਪ੍ਰਕਾਸ਼ਿਤ ਹੋਈਆਂ ਰਚਨਾਵਾਂ—"ਪੈਂਤੀਸ ਅਖਰੀ, ਜੰਗਨਾਮਾ, ਉਸਤਤਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ"—ਜ਼ਬਤ ਕਰ ਲਈਆਂ। ਉਸਨੇ ਨਾਮਧਾਰੀ ਸਿੰਘਾਂ ਦਾ ਪੰਥ ਪ੍ਰਕਾਸ਼ ਕਾਵਿ ਗ੍ਰੰਥ ਵੀ ਲਿਖਿਆ।

ਸ੍ਰੀਮਾਨ ਸੰਤ ਧਿਆਨ ਸਿੰਘ ਜੀ ਵੀ ੧੯ਵੀਂ ਸਦੀ ਦੇ ਅੰਤ ਤੇ ਕੀਤੀ ਕਾਵਿ ਰਚਨਾ ਵਿਚ ਲਿਖਦਾ ਹੈ ਕਿ ਸ੍ਰੀ ਭੈਣੀ ਸਾਹਿਬ ਤੋਂ ਉੱਠੀ ਸੁਤੰਤਰਤਾ ਦੀ ਲਾਟ ਤੋਂ ਐਨੇ ਪ੍ਰੇਸ਼ਾਨ ਹੋਏ ਕਿ ਉਹਨਾਂ ਇਸ ਦੇ ਡੇਰੇ ਨੂੰ ਉਡਾ ਦੇਣ ਦਾ ਨਿਰਨਾ ਲਿਆ—

ਫੌਜ ਫਰੰਗੀ ਦੀ ਚੜੀ ਗੁਰ ਨਗਰੀ ਕੌ ਆਇ।
ਪਾਯੋ ਘੇਰਾ ਕਹਿਓ ਅਬ ਡੇਰਾ ਦੇਹੁ ਉਡਾਇ।[੨੬]

ਭਾਰਤ ਦੀ ਆਜ਼ਾਦੀ ਲਈ ਕੂਕਦੀ ਇਕ ਹੋਰ ਕਾਵਿ ਕਿਰਤ ਅੰਗਰੇਜ਼ਾਂ ਨੇ ਜ਼ਬਤ ਕੀਤੀ ਉਹ ਸੀ ਭਾਈ ਹਰਨਾਮ ਸਿੰਘ ਬਗਲੀਵਾਲਾ ਦੀ ਸੰਤ ਖਾਲਸਾ ਤਵਾਰੀਖ ਨਾਮਧਾਰੀ। ਸਹਿਜੇ ਹੀ ਜੇ ਇਹ ਲਿਖਤ ਅੰਗਰੇਜ਼ ਸਰਕਾਰ ਨੂੰ ਚੂੰਡੀ ਨਾ ਵੱਢਦੀ ਤਾਂ ਜਬਤ ਕਿਉਂ ਹੁੰਦੀ ! ਉਹ ਸਿੰਘਾਂ ਦੇ ਜ਼ੁਲਮ ਨਾਲ ਵੈਰ ਨੂੰ ਪੇਸ਼ ਕਰਦਾ ਹੈ—

ਮੁਸਲਮਾਨ ਹਿੰਦੂ ਇਕੋ ਜਹੇ ਸਾਨੂੰ
ਸਾਡਾ ਵੈਰ ਨਾ ਕਿਸੇ ਦੇ ਨਾਲ ਲੋਕੋ
ਅਸੀਂ ਜ਼ੁਲਮ ਦੇ ਵੈਰੀ ਹਰਨਾਮ ਸਿੰਘਾ
ਜਾਲਮ ਮਾਰਨੇ ਅਸੀਂ ਹਰ ਹਾਲ ਲੋਕੋ।

੧੯ਵੀਂ ਸਦੀ ਦੇ ਪਿਛਲੇ ਅਧ ਦੀ ਨਾਮਧਾਰੀ ਵਾਰਤਕ ਸਹਿਤ ਰਚਨਾ ਸਤਿਗੁਰੂ ਬਿਲਾਸ (ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ) ਭਾਵੇਂ ਨਾਮਧਾਰੀ ਇਤਿਹਾਸ ਬਾਰੇ ਵਡਮੁਲੀ ਜਾਣ ਵਾਲੀ ਰਚਨਾ ਹੈ ਪਰ ਕਿਉਂਕਿ ਕੂਕੇ ਹੀ ਅੰਗਰੇਜ਼ ਵਿਰੁੱਧ ਰਹੇ ਹਨ ਸੋ ਇਸ ਦੀ ਸੁਰ ਵੀ ਉਹਨਾਂ ਵਰਗੀ ਹੈ। ਇਕ ਮਿਸਾਲ—

..."ਬਾਬਾ ਜੱਸਾ ਸਿੰਘ ਜੀ ਸੁਣਕੇ ਬਚਨ ਕੀਤਾ ਸੱਚੇ ਪਾਤਸ਼ਾਹ ਜੇਕਰ ਫਰੰਗੀਆਂ ਨੂੰ ਗਿਆਨ ਕਰ ਦਿਓ ਤਾਂ ਇਹ ਭੀ ਸਿੰਘ ਹੋਇ ਜਾਣ। ਬਚਨ ਹੋਇਆ ਬਾਬਾ ਏਨਾ ਦੀ ਮਤ ਮਲੇਛੀ ਹੈ ਨਾਲੇ ਇਨਾਂ ਦਾ ਖਾਣਾ ਮਾੜਾ ਹੈ ਏਨਾ ਨੇ ਛੱਡਣਾ ਨਹੀਂ।"[੨੭]

ਇਸ ਦੀ ਵਡਅਕਾਰੀ ਰਚਨਾ ਵਿਚੋਂ ਕੁਝ ਹੋਰ ਮਿਸਾਲਾਂ ਪੇਸ਼ ਹਨ—

ਅੰਮ੍ਰਿਤਸਰ ਦੇ ਸਾਕੇ ਬਾਰੇ ਸਿੰਘਾਂ ਕਿਹਾ, "ਨੰਦਨੋ ਆ ਕੇ ਤੁਸਾਂ ਬੁਚੜਖਾਨੇ ਲਾਏ ਹੈ। ਇਸ ਪੰਜਾਬ ਦੀ ਧਰਤੀ ਮੈ ਕੋਈ ਨਾ ਸੀ ਕਰਦਾ ਗਊ ਬਧ।....ਤੁਹਾਡੀ ਸ਼ਹਿ ਨਾਲ ਸ਼ਹਿਰ ਵਿਚ ਵੀ ਵੇਚਣਾ ਸ਼ੁਰੂ ਕੀਤਾ ਹੈ ਮਾਸ। ਹਿੰਦੂ ਕਾ ਧਰਮ ਦੂਰ ਹੁੰਦਾ ਹੈ। ਜੇ ਸ਼ਹਿਰ ਮੇ ਬੁਚੜਖਾਨਾ ਰਿਹਾ ਤਾਂ ਏਤਨਾ ਖਾਲਸਾ ਤਾਂ ਹੁਣ ਫਾਂਸੀ ਚੜਿਆ ਹੈ ਫੇਰ ਖਾਲਸਾ ਝਲਿਆ ਨਹੀਂ ਜਾਏਗਾ।"

—ਫਰੰਗੀ ਨੇ ਕਿਹਾ ਕੇ ਤੁਮਾਰੀ ਪੰਜਾਬ ਹੀ ਤੁਮਕੋ ਏਸ ਦੇਸੋਂ ਕਢਦੀ ਹੈ। ਆਪ ਕੋ ਪ੍ਰਦੇਸ ਜਾਣੇ ਕਾ ਹੁਕਮ ਹੈ।[੨੮]

ਇਸ ਰਚਨਾ ਬਾਰੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਉਪ-ਕੁਲਪਤੀ ਪ੍ਰੋ. ਸਤਿੰਦਰ ਸਿੰਘ ਲਿਖਦੇ ਹਨ—

"....ਅੰਗਰੇਜ਼ਾਂ ਨੇ ਖੁਦ ਆਪਣੀ ਸੋਭਾ ਲਈ ਕੁਝ ਵਾਰਤਕ ਰਚਨਾਵਾਂ ਲਿਖਵਾਉਣੀਆਂ ਸ਼ੁਰੂ ਕੀਤੀਆਂ ਸਨ। ਪਰ ਸੰਤੋਖ ਸਿੰਘ ਦੀ ਵਾਰਤਕ ਇਹਨਾਂ ਸਾਰਿਆਂ ਪੱਖਾਂ ਤੋਂ ਇਸ ਕਰਕੇ ਵਿਲੱਖਣ ਤੇ ਸ੍ਰੇਸ਼ਠ ਹੈ ਕਿ ਉਹਨਾਂ ਨੇ ਵਿਸ਼ੇ ਦੇ ਪਸਾਰਾਂ ਵਿਚ ਇਕ ਪਾਸੇ ਜੀਵਨੀ ਇਤਿਹਾਸ ਤੇ ਅੰਗਰੇਜ਼ੀ ਸਾਮਰਾਜ ਦੀ ਕੂਟਨੀਤੀ ਨੂੰ ਪੇਸ਼ ਕੀਤਾ ਅਤੇ ਦੂਜੇ ਪਾਸੇ ਨਵੀਨ ਸਾਹਿਤਕ ਰੂਪ ਨੂੰ ਅਪਣਾਇਆ।"[੨੯]

੧੯ਵੀਂ ਸਦੀ ਵਿਚ ਨਾਮਧਾਰੀ ਸਿੱਖਾਂ (ਕੂਕਿਆਂ) ਬਿਨਾਂ ਕੋਈ ਐਸੀ ਸੰਸਥਾ ਨਹੀਂ ਸੀ ਦਿਸਦੀ ਜਿਸ ਨੂੰ ਅੰਗਰੇਜ਼ ਆਪਣੀ ਸਰਕਾਰ ਪ੍ਰਤੀ ਬੇਵਫਾ ਸਮਝਦਾ ਹੋਵੇ। ਕੇਵਲ ਨਾਮਧਾਰੀ ਸਿੱਖਾਂ ਬਾਰੇ ਹੀ ਉਸਨੇ ਜ਼ਿਲ੍ਹਾ ਲੁਧਿਆਣਾ ਦੇ ਡਿਸਟ੍ਰਿਕ ਗਜ਼ਟੀਅਰ ਵਿਚ ਲਿਖਿਆ—

"ਇਹ ਸੱਚਾਈ ਹੈ ਕਿ ਇਕ ਕੂਕੇ ਦੇ ਬਰਤਾਨਵੀਂ ਸਰਕਾਰ

ਪ੍ਰਤੀ ਵਫਾਦਾਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"[30]

ਸੋ ਉਹਨਾਂ ਦਾ ਸਾਹਿਤ, ਲੋਕ ਸਾਹਿਤ, ਲੋਕ ਜੀਵਨ, ਦੇਸ਼ ਦੀ ਆਜ਼ਾਦੀ ਨੂੰ ਸਮਰਪਿਤ ਰਿਹਾ।

ਸਾਹਿਤ ਦੇ ਨਾਲ ਨਾਲ ਲੋਕ ਸਾਹਿਤ ਦੀਆਂ ਵੀ ਐਸੀਆਂ ਮਿਸਾਲਾਂ ਮਿਲਦੀਆਂ ਹਨ ਜਿਨ੍ਹਾਂ ਤੋਂ ਨਾਮਧਾਰੀ ਸਿੱਖਾਂ ਦੀ ਹਾਕਮਾਂ ਵਿਰੁੱਧ ਗੱਲ ਸਮਝੀ ਜਾ ਸਕਦੀ ਹੈ। ਗੁਰਦਿਤ ਸਿੰਘ ਗਿਆਨੀ ਕੂਕਿਆਂ ਦੇ ਦਿਵਾਨ ਦੀ ਝਾਕੀ ਪੇਸ਼ ਕਰਦਿਆਂ, ਛਾਪੇ ਪਿੰਡ ਦੀ ਇਕ ਘਟਨਾ ਦਸਦਾ ਹੈ—

"ਉਹਨਾਂ ਨੇ ਇਕ ਲਹਿਰ ਚਲਾਈ ਹੋਈ ਸੀ ਕਿ ਰੂਸ ਨੇ ਪੰਜਾਬ ਆਵਣਾ ਹੈ, ਦੂਜੀ ਲਹਿਰ ਉਹਨਾਂ ਦੀ ਅੰਗਰੇਜ਼ ਵਿਰੁੱਧ ਵਿਚ ਸੀ। ਜਿਸ ਵਿਚ ਇਸ ਗੱਲ ਦਾ ਗੁੱਸਾ ਵਧੇਰੇ ਸੀ ਕਿ ਉਹਨਾਂ ਕੂਕਿਆਂ ਦੇ ਗੁਰੂ ਬਾਬਾ ਰਾਮ ਸਿੰਘ ਨੂੰ ਫੜ ਕੇ ਕਿਉਂ ਵਿਛੋੜਿਆ ?"

ਕੂਕੇ ਸੰਤਾਂ ਦੀ ਧਾਰਨਾ ਸੀ
ਦਿਨ ਤਾਂ ਰਹਿ ਗਏ ਥੋੜੇ ਹੁਣ ਕੀ ਦੇਖਦੈਂ
ਓਏ ਭਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ

ਫਿਰ ਇਕ ਦਮ ਵਡੇ ਸੰਤ ਨੇ ਹੱਥ ਖੜਾ ਕਰਕੇ ਇਕ ਵਾਰੀ ਚੁਪ ਵਰਤਾ ਦਿੱਤੀ ਤੇ ਫੇਰ ਉਸਨੇ ਕੰਨ੍ਹ ਵਿਚ ਉਂਗਲ ਦੇ ਕੇ ਗਾਇਆ—

ਉਏ ਅਸਾਂ ਹਿੰਦ ਵਿਚ ਗਦਰ ਮਚਾਉਣਾ
ਕਢਣਾ ਫਰੰਗੀਏ ਨੂੰ।
ਇਥੋਂ ਚੁੱਕ ਲੈ ਫਰੰਗੀਆ ਡੇਰਾ
ਖਾਲਸੇ ਨੇ ਰਾਜ ਕਰਨਾ।
ਉਏ ਨਹੀਂ ਖਦਰ ਬਿਨਾ ਹੱਥ ਲਾਉਣਾ
ਅਤਲਸਾਂ ਪਾੜ ਦੇਣੀਆ।
ਰਾਜ ਅੰਗਰੇਜ਼ਾਂ ਦਾ ਓ ਵਈ ਚੰਦ ਰੋਜ ਦਾ ਚਾਲਾ

ਕੂਕਿਆਂ ਦਾ ਦਿਵਾਨ ਸੀ ਕਿ ਰਾਜਨੀਤਕ ਜਲਸਾ ? ਇਸ ਦਾ ਨਿਰਨਾ ਸਚਮੁਚ ਔਖਾ ਸੀ।"[31]

ਕੂਕਿਆਂ ਦਾ ਲੋਕ ਸਾਹਿਤ ਉਹਨਾਂ ਦੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਨੂੰ ਹੋਰ ਤੇਜ਼ ਕਰਦਾ ਹੈ, ਤਿੱਖਾ ਕਰਦਾ ਹੈ। ਇਹ ਲੋਕ ਬੋਲੀਆਂ ਇਹਨਾਂ ਦੇ ਦਿਵਾਨਾਂ ਦੀਆਂ ਧਾਰਨਾਵਾਂ ਬਣੀਆਂ ਰਹੀਆਂ ਤੇ ਢੋਲਕੀ ਛੈਣਿਆਂ ਦੀ ਘੁੰਮਕਾਰ ਪਈ ਰਹਿੰਦੀ ਸੀ। ਢੋਲਕੀ ਦੇ ਅਸਲ ਬਾਰੇ ਸੰਤ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਲਿਖਿਆ ਹੈ—

ਜਿਸ ਢੋਲਕੀ ਵਿਚੋਂ ਲੋਕਾਂ ਨੂੰ ਰਾਮ ਬੋਲਦਾ ਲਭਦਾ ਸੀ, ਉਸ ਢੋਲਕੀ ਵਿਚੋਂ ਸ਼ਾਸਕਾਂ ਨੂੰ ਤੋਪ ਚਲਦੀ ਸੁਣਾਈ ਦਿੰਦੀ ਸੀ। ਜਿਨਾਂ ਚਿਰ ਨਾਮਧਾਰੀਆਂ ਦੀ ਢੋਲਕੀ ਵਜਦੀ ਰਹੀ ਉਨਾਂ ਚਿਰ ਅੰਗਰੇਜ਼ ਤੇ ਉਸਦੇ ਚਾਟੜਿਆਂ ਦੀ ਨੀਂਦ ਹਰਾਮ ਹੋਈ ਰਹੀ।[32]

ਇਕ ਹੋਰ ਲੋਕ ਬੋਲੀ ਦਾ ਨਮੂਨਾ ਹੈ—

ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਵਿਚ ਗੜਵੇਂ ਰਖਦੇ
ਗੱਲ ਵਿਚ ਉੱਨ ਦੀਆਂ ਮਾਲਾ
ਅੰਗਰੇਜ਼ ਦੀ ਈਨ ਨਾ ਮੰਨਦੇ
ਮੰਗਿਆਂ ਦੇਣ ਨਾ ਹਾਲਾ
ਰਾਜ ਅੰਗਰੇਜ਼ਾਂ ਦਾ, ਚੰਦ ਰੋਜ਼ ਦਾ ਚਾਲਾ

ਕੂਕੇ ਮਾਰ ਛਿੱਤਰ ਕੱਢ ਦਿੰਦੇ
ਗੋਰਿਆਂ ਸਾਹਿਬਾਂ ਨੂੰ
ਜੋ ਰਾਜੇ ਮਹੰਤ ਪੁਜਾਰੀ
ਸਾਥ ਦਿੰਦੇ ਖਾਲਸੇ ਦਾ।

ਦੇਸ਼ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ ਦੇ ਪੁਸਤਕ ਤੇ ਲੋਕ ਸਹਿਤ ਰੂਪ ਬਾਰੇ ਅਸੀਂ ਕੁਝ ਜਾਣਕਾਰੀ ਸਾਂਝੀ ਕਰ ਚੁਕੇ ਹਾਂ ਇਸ ਦਾ ਇਕ ਤੀਜਾ ਰੂਪ ਹੈ ਪੱਤਰਕਾਰੀ ਦਾ।

੨੦ਵੀਂ ਸਦੀ ਤੱਕ ਪਹੁੰਚਦਿਆਂ ਦੇਸ਼ ਸੁਤੰਤਰਤਾ ਲਈ ਅੰਗੜਾਈ ਲੈਣ ਲੱਗ ਪਿਆ ਸੀ। ਹੋਰ ਸਿਰਲੱਥ ਸੂਰੇ ਮੈਦਾਨ ਜੰਗ ਵਿਚ ਆ ਚੁੱਕੇ ਸਨ। ਕਿਤੇ ਗਦਰ ਪਾਰਟੀ ਸਰਗਰਮ ਸੀ, ਕਿਤੇ ਕਾਂਗਰਸ ਵਿਚ, "ਸੁਤੰਤਰਤਾ ਮੇਰਾ ਜਨਮ ਸਿੱਧ ਅਧਿਕਾਰ ਹੈ" ਦਾ ਨਾਅਰਾ ਬੁਲੰਦ ਸੀ। ਮਹਾਤਮਾ ਗਾਂਧੀ ਨੇ ਨਾਮਧਾਰੀ ਸਿੱਖਾਂ ਦੇ ਸਿਧਾਂਤ ਨਾ-ਮਿਲਵਰਤਨ ਤੇ ਸੁਦੇਸੀ ਨੂੰ ਅਪਣਾਇਆ ਸੀ।

ਨਾਮਧਾਰੀ ਪੰਥ ਨੇ ੧੯੨੦ ਵਿਚ ਆਪਣਾ ਅਖ਼ਬਾਰ ਸ਼ੁਰੂ ਕੀਤਾ। ਜਿਸਦੇ ਪਹਿਲੇ ਪਰਚੇ ਦੀ ਪਹਿਲੀ ਰਚਨਾ ਸੰਪਾਦਕ ਨਿਰੰਕਾਰ ਸਿੰਘ ਚੇਤਨ ਦੀ ਸੀ—

ਸਤਿਜੁਗ ਅਖਬਾਰ ਹੈ ਨਾਮ ਏਹਦਾ
ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ
ਨਿਜ ਦੇਸ਼ ਤੇ ਧਰਮ ਦੀ ਸੇਵ ਲਈ
ਬੀੜਾ ਚੁਕਿਆ ਸੰਗਤਾਂ ਪਯਾਰੀਆਂ ਨੇ।
ਜਿਸ ਮੋਰਚੇ ਤੇ ਡੱਟ ਜਾਣ ਚੇਤਨ
ਗੁਰੂ ਫੌਜਾਂ ਕਦੇ ਨਾ ਹਾਰੀਆਂ ਨੇ

ਸਾਡੇ ਬੂਹੇ ਤੋਂ ਪੁਲਿਸ ਨਾ ਉਠਦੀ ਏ
ਅਕ ਗਏ ਹਾਂ ਬਹੁਤ ਲਚਾਰੀਆਂ ਨੇ।[33]

ਇਸ ਦੀ ਨੀਤੀ ਬਾਰੇ ਸੰਪਾਦਕੀ ਸੀ—

"ਸਰਕਾਰੀ ਹਾਕਮਾਂ ਨੂੰ ਆਯੋਗ ਕੰਮਾਂ ਤੋਂ ਟੋਕੇਗਾ ਅਤੇ ਬੇਦਖਲੀ ਨੂੰ ਸਿਰੋਂ ਪਰੇ ਹੋ ਕੇ ਰੋਕਣ ਦਾ ਯਤਨ ਕਰੇਗਾ। ਇਸ

ਤਰ੍ਹਾਂ ਪਰਜਾ ਤੇ ਰਾਜਾ ਵਿਚ ਮੇਲ ਕਰਾਨ ਅਤੇ ਪ੍ਰੇਮ ਵਧਾਣ ਦਾ ਯਤਨ ਆਪਣੇ ਦੇਸ਼ ਨੂੰ ਆਜ਼ਾਦ ਕਰਾਣ ਲਈ ਅਥਵਾ ਸੁਰਾਜ (ਆਪਣਾ ਰਾਜ) ਦਵਾਨ ਦਾ ਲੱਕ ਬੰਨ੍ਹ ਕੇ ਯਤਨ ਕਰੇਗਾ ਅਤੇ ਦੇਸ਼ ਵਾਸੀਆਂ ਦੇ ਦੁੱਖ ਵਿਚ ਦੁੱਖ ਤੇ ਸੁਖ ਵਿਚ ਸੁੱਖ ਮੰਨੇਗਾ।"[੩੫]

ਅੰਗਰੇਜ਼ ਸਰਕਾਰ ਨੇ ਤਾਂ ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬਿਠਾਈ ਹੋਈ ਸੀ। ਉਸ ਚੌਕੀ ਦੀ ਪ੍ਰਵਾਹ ਸਤਿਗੁਰੂ ਹਰੀ ਸਿੰਘ ਵੀ ਘਟ ਕਰਦੇ ਰਹੇ ਤੇ ਦੌਰਿਆਂ ਤੇ ਜਾਂਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ੧੯੦੬ ਵਿਚ ਗੱਦੀ ਤੇ ਬੈਠੇ ਤਾਂ ਆਪ ਜੀ ਨੇ ਵੀ ਦੇਸ ਭਗਤ ਜਮਾਤਾਂ ਨਾਲ ਸਾਂਝ ਰਖੀ। ਸਤਿਜੁਗ ਆਪ ਜੀ ਦੀ ਆਗਿਆ ਅਨੁਸਾਰ ਹੀ ਛਪਦਾ ਸੀ। ਇਹ ਸਰਕਾਰ ਵਿਰੋਧੀ ਖ਼ਬਰਾਂ ਨੂੰ ਧੜਲੇ ਨਾਲ ਛਾਪਦਾ, ਸਰਕਾਰ ਦੀਆਂ ਨੀਤੀਆਂ ਦਾ ਵਿਰੋਧ ਕਰਦਾ। ੨੦ ਮਈ ੧੯੨੦ ਨੂੰ ਹੀ ਇਸ ਨੇ ਛਾਪਿਆ–

"ਸਭ ਸਿੱਖ ਵਿਦਿਆ ਪੜ੍ਹੇ ਪਰ ਐਸੀ ਵਿਦਿਆ ਨਾ ਪੜ੍ਹੇ ਜਿਸ ਨਾਲ ਨੌਕਰੀ ਕਰਨ ਜੋਗੇ ਹੀ ਰਹਿ ਜਾਵੇ। ਨੌਕਰੀ (ਗੁਲਾਮੀ) ਬਿਲਕੁਲ ਨਹੀਂ ਕਰਨੀ।[੩੬]

ਇਸ ਤਰ੍ਹਾਂ ਹੀ ਵਿਦੇਸੀ ਵਸਤਾਂ ਤੇ ਅਦਾਲਤਾਂ ਦੇ ਬਾਈਕਾਟ ਬਾਰੇ ਲਿਖਿਆ ਗਿਆ।

ਸਰਕਾਰ ਦੇ ਖਿਲਾਫ ਇਹ ਵੀ ਲਿਖਿਆ ਗਿਆ ਕਿ ਚਵਿੰਡੇ ਚੌਕੀ ਉਡਾਉਣ ਵਿਰੁੱਧ ਮਤਾ ਪਾਸ ਹੋਇਆ ਹੈ ਜਿਸ ਵਿਚ–

"ਅਠਤਾਲੀ ਸਾਲਾਂ ਤੋਂ ਜੋ ਆਯੋਗ ਪਾਬੰਦੀਆਂ ਨਾਮਧਾਰੀ ਸਿੰਘਾਂ ਉੱਤੇ ਸਰਕਾਰ ਵਲੋਂ ਲਾਈਆਂ ਹੋਈਆਂ ਹੈਨ ਚੁਵਿੰਡੇ ਨਿਵਾਸੀ ਸਿੱਖ, ਹਿੰਦੂ ਮੁਸਲਮਾਨਾਂ ਦੀ ਇਕੱਤਰਤਾ ਉਸਨੂੰ ਘ੍ਰਿਣਾ ਨਾਲ ਵੇਖਦੀ ਹੈ। ਅਤੇ ਜੋਰ ਨਾਲ ਸਰਕਾਰ ਅਗੇ ਪ੍ਰਾਰਥਨਾ ਕਰਦੀ ਹੈ ਕਿ ਛੇਤੀ ਉਹਨਾਂ ਰੋਕਾਂ ਨੂੰ ਹਟਾਯਾ ਜਾਵੇ। ਅਤੇ ਭੈਣੀ ਸਾਹਿਬ ਜੋ ਇਹਨਾਂ ਉੱਤੇ ਪੁਲਿਸ ਬੈਠੀ ਹੈ, ਉਠਾਈ ਜਾਵੇ ਤੇ ਹੋਰਨਾਂ ਵਾਂਗੂੰ ਨਾਮਧਾਰੀ ਭਰਾਵਾਂ ਨੂੰ ਆਜ਼ਾਦ ਕੀਤਾ ਜਾਵੇ।[੩੭]

ਦੇਸ਼ ਦੀ ਆਜ਼ਾਦੀ ਲਈ ਲੋਕਾਂ ਦੇ ਇਕੱਠ ਬ੍ਰੈਡਲਾ ਹਾਲ ਲਾਹੌਰ ਹੁੰਦੇ ਸਨ, ਸਨਖਤਰੇ ਹੁੰਦੇ ਸਨ ਜਾਂ ਕਿਤੇ ਹੋਰ ਸਤਿਜੁਗ ਉਸਦਾ ਨੋਟਿਸ ਲੈਂਦਾ ਤੇ ਇਸਦਾ ਹਰਜਾਨਾ ਵੀ ਭਰਨਾ ਪੈਂਦਾ। ਕਦੀ ਜਮਾਨਤ ਦੇਣੀ ਪੈਂਦੀ, ਕਦੀ ਉਸ ਦੇ ਐਡੀਟਰ ਨਿਧਾਨ ਸਿੰਘ ਆਲਿਮ ਦੇ ਪਬਲਿਕ ਜਲਸੇ ਵਿਚ ਨਾ ਸ਼ਾਮਲ ਹੋਣ ਦੀ ਪਾਬੰਦੀ ਲਗਦੀ।

ਆਲਮ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਨਾਮਧਾਰੀ ਸਹਿਤ ਰਚਨਾ ਤੇ ਸੰਪਾਦਕ ਕਲਾ ਵਿਚ ਬਹੁਤ ਵੱਡੇ ਹਸਤਕਾਰ ਹਨ। ਆਲਿਮ ਜੀ ਨੇ ਇਕ ਦੈਨਿਕ ਕੂਕਾ ਵੀ ਕਢਿਆ। ਉਸਦੇ ੧੮ ਅਕਤੂਬਰ ੧੯੨੨ ਦੇ ਪਰਚੇ ਵਿਚ ਕਵਿਤਾ ਛਪੀ ਜਿਸ ਦਾ ਸੰਕੇਤ ਉਸ ਦੀ ਗ੍ਰਿਫਤਾਰੀ ਵਲ ਸੀ–

ਕੀ ਹੋਇਆ ਜੇ ਗਿਆ ਏ ਇਕ ਆਲਮ
ਲਖਾਂ ਹੋਰ ਵੀ ਅਸੀਂ ਤਿਆਰ ਬੈਠੇ।
ਪਿਛੇ ਅਸੀਂ ਸਵਰਾਜ ਫਕੀਰ ਹੋਏ
ਲਾ ਕੇ ਧੂਣੀਆਂ ਨਾਲ ਪਿਆਰ ਬੈਠੇ।
ਲੈਣਾਂ ਅਸਾਂ ਸਵਰਾਜ ਹੈ ਹਿੰਦੀਆਂ ਨੇ
ਨਾ ਮਿਲਵਰਤਨ ਦਾ ਫੜ ਹਥਿਆਰ ਬੈਠੇ।
ਨਹੀਂ ਹੁਣ ਜੀਣਾ ਬਿਨ ਸਵਰਾਜ ਸਾਡਾ
ਲਾ ਆਜਾਦੀ ਦੇ ਨਾਲ ਪਿਆਰ ਬੈਠੇ।[੩੮]

ਚੱਕਰਵਰਤੀ ਜੀ ਦੀ ਕਵਿਤਾ ਵਿਚ ਸੁਰ ਹੈ–

ਹੋਏ ਲੈਕ ਹਾਂ ਅਸਾਂ ਨੇ ਰਾਜ ਚਾਹਿਆ
ਮਾਰ ਗੋਲੀਆਂ ਫੇਰ ਡਰਾਣ ਲਗੇ।
ਪਕੜ ਪਕੜ ਮਾਸੂਮ ਬੇਦੋਸਿਆਂ ਨੂੰ
ਬੈਤਾਂ ਮਾਰ ਕੇ ਚੰਮ ਉਡਾਉਣ ਲਗੇ।[੩੯]

ਜਸਵਿੰਦਰ ਸਿੰਘ ਹਿਸਟੋਰੀਅਨ ਨੇ ਕੂਕ ਅਜ਼ਾਦੀ ਦੀ ਲੇਖ ਵਿਚ ਹੋਰ ਵੇਰਵੇ ਸਹਿਤ ਸਾਹਿਤਕ ਪੱਖ ਨੂੰ ਪੇਸ਼ ਕੀਤਾ ਹੈ। ਉਹਨਾਂ ਨਿਰੰਕਾਰ ਸਿੰਘ ਚੇਤਨ, ਸੰਗ ਸਿੰਘ ਮੁਰੀਦ, ਮੰਗਲ ਸਿੰਘ ਲਾਇਲਪੁਰੀ, ਗੁਰਬਖਸ਼ ਸਿੰਘ ਜੱਟ, ਵੈਦ ਨੌਰੰਗ ਸਿੰਘ ਤਾਂਘੀ, ਸੁਹੇਲ ਸਿੰਘ ਧੀਰ, ਡਾ. ਇੰਦਰ ਸਿੰਘ ਚਮਕ ਆਦਿ ਦੀਆਂ ਕਾਵਿ ਵੰਨਗੀਆਂ ਪੇਸ਼ ਕੀਤੀਆਂ ਹਨ। ਨਾਮਧਾਰੀ ਸਹਿਤ ਦੇ ਇਕ ਹੋਰ ਹਸਤਾਖਰ ਨੇ ਨਾਮਧਾਰੀ ਇਤਿਹਾਸ ਬਾਰੇ ਖੋਜ ਕੀਤੀ ਤੇ ਕਾਵਿ-ਪੁਸਤਕਾਂ ਦੀ ਰਚਨਾ ਕੀਤੀ। ਪੁਸਤਕਾਂ ਦੇ ਨਾਂ ਉਸ ਦੇ ਸੁਰ ਬਾਰੇ ਭੁਲੇਖਾ ਨਹੀਂ ਰਹਿਣ ਦਿੰਦੇ। ਪੁਸਤਕਾਂ ਦੇ ਨਾਂ ਹਨ–ਇਨਕਲਾਬੀ ਕੂਕਾ, ਬਾਗੀ ਕੂਕਾ, ਅਜ਼ਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ, ਰਾਏਕੋਟ ਵਿਚ ਨਾਮਧਾਰੀ ਸਿੰਘ ਸ਼ਹੀਦ, ਕੂਕਾ ਸਿੱਖ ਤੇ ਅੰਗਰੇਜ਼ ਰਾਜ, ਸ਼ਹੀਦ ਬਿਲਾਸ, ਜੋਤ ਕਾ ਜਾਮਾ, ਅੜਬੰਗੀ ਦਾ ਖੂੰਡਾ, ਕੂਕੇ ਦੀ ਕ੍ਰਿਪਾਨ ਆਦਿ ਉਸ ਦੀ ਲਿਖਤ ਦਾ ਨਮੂਨਾ ਹੈ–

ਸ੍ਰੀ ਸਤਿਗੁਰੂ ਰਾਮ ਸਿੰਘ ਦੇਸ ਖਾਤਰ
ਸੰਤ ਖਾਲਸਾ ਸਾਜ ਫਰਮਾਨ ਕੀਤੇ।
ਗੁਲਾਮੀ ਨਹੀਂ ਫਰੰਗੀ ਦੀ ਹੈ ਕਰਨੀ
ਸਿੱਖ ਰਾਜ ਹੈ ਲੈਣਾ ਨਿਸ਼ਾਨ ਕੀਤੇ।
ਉਹਨਾਂ ਦੇਸ ਪੰਜਾਬ ਵਿਚ ਕਰ ਦੌਰੇ
ਪਿੰਡ ਪਿੰਡ ਦੇ ਵਿਚ ਦਿਵਾਨ ਕੀਤੇ।
ਗੋਰੇ ਕੱਢਣੇ ਅਸਾਂ ਪੰਜਾਬ ਵਿਚੋਂ
ਬਿਸ਼ਨ ਸਿੰਘ ਜਿਹੇ ਵਿਦਵਾਨ ਕੀਤੇ।[੪੦]

ਸਤਿਜੁਗ ਰਾਹੀਂ ਜੇ ਕਿਤੇ ਬਸੰਤ ਸੰਬੰਧੀ ਕੁਝ ਕਾਵਿ ਜਾਂ ਵਾਰਤਕ ਜਾਂ ਗਲਪ ਰੂਪ ਵਿਚ ਛਪਦਾ ਤਾਂ ਅੰਗਰੇਜ਼ ਨੂੰ ਉਸ ਵਿਚੋਂ ਸੁਤੰਤਰਤਾ ਲਈ ਸੰਘਰਸ਼ ਦਾ ਸੇਕ ਆਉਂਦਾ। ਬਸੰਤ ਪੰਚਮੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਹੋਣ ਕਰਕੇ ਸਹਿਜੇ ਹੀ ਰਾਜਨੀਤਕ ਤੇ ਧਾਰਮਿਕ ਅਜ਼ਾਦੀ ਦੀ ਗੱਲ ਹੁੰਦੀ। ਸਤਿਗੁਰੂ ਜੀ ਦੀ ਸੋਭਾ ਭਾਵੇਂ ਕਰਤਾਰ ਸਿੰਘ ਕਲਾਸਵਾਲੀਏ ਰਾਹੀਂ ਹੁੰਦੀ, ਤਰਨ ਸਿੰਘ ਵਹਿਮੀ, ਧਨੀ ਰਾਮ ਚਾਤ੍ਰਿਕ, ਕਾਨ੍ਹ ਸਿੰਘ ਨਾਭਾ, ਚਰਨ ਸਿੰਘ ਸ਼ਹੀਦ, ਅਵਤਾਰ ਸਿੰਘ ਆਜ਼ਾਦ, ਵਿਧਾਤਾ ਸਿੰਘ ਤੀਰ, ਸ਼ਮਸ਼ੇਰ ਸਿੰਘ ਅਸ਼ੋਕ ਜਾਂ ਕਿਸੇ ਹੋਰ ਸਾਹਿਤਕ ਜਾਂ ਰਾਜਨੀਤਕ ਕਲਮ ਰਾਹੀਂ ਅੰਗਰੇਜ਼ ਨੂੰ ਰੜਕਦੀ ਰਹੀ। ਉਹਨਾਂ ਨੇ ੧੯੨੪ ਤੇ ੧੯੩੬ ਦੇ ਬਸੰਤ ਅੰਕ ਜ਼ਬਤ ਕਰ ਲਏ। ਕਿਉਂਕਿ ਉਹਨਾਂ ਵਿਚ ਆਲਿਮ, ਚੱਕਰਵਰਤੀ ਦੇ ਬਾਰਵਾਂ ਜਾਮਾ ਸਤਿਗੁਰੂ ਰਾਮ ਸਿੰਘ ਤੇ ਅਪੂਰਵ ਬਲਿਦਾਨ ਲੇਖ ਛਪੇ ਸਨ ਜਾਂ ਵਰਿਆਮ ਸਿੰਘ ਮੁਸਵਰ ਦੀਆਂ ਤਿਆਰ ਕੀਤੀਆਂ ਹਿਰਦੇ ਨੂੰ ਛੂਹ ਜਾਣ ਵਾਲੀਆਂ ਤਸਵੀਰਾਂ।

ਧਾਰਮਿਕ ਪੱਖੋਂ ਅੰਗਰੇਜ਼ ਦਾ ਨਜ਼ਰੀਆ ਪਾੜੀ ਰੱਖਣ ਦਾ ਸੀ। ਨਾਮਧਾਰੀ ਲੇਖਕਾਂ ਨੇ ਉਸ ਦਾ ਵਿਰੋਧ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਬਦਾਂ ਵਿਚ—

"ਗੁਰਦੁਆਰੇ ਦੇ ਪੁਜਾਰੀਆਂ ਨੇ ਪਹਿਲਾਂ ਹੱਥ ਉਠਾਇਆ ਨਿਰਮਲਿਆਂ ਉੱਤੇ ਕਿ ਇਹ ਸਿੱਖ ਨਹੀਂ। ਦੂਜਾ ਹੱਥ ਉਠਾਇਆ ਕਿ ਨਾਮਧਾਰੀ ਸਿੱਖ ਨਹੀਂ, ਤੀਸਰਾ ਹੱਥ ਉਠਾਇਆ ਸਿੰਘ ਸਭੀਏ ਸਿੱਖ ਨਹੀਂ। ਚੌਥਾ ਹੱਥ ਉਠਾਇਆ ਕਾਮਾਗਾਟਾ ਮਾਰੂ ਵਾਲੇ ਸਿੱਖ ਨੇ। ਕਿਉਂਕਿ ਚਾਬੀ ਤਾਂ ਅੰਗਰੇਜ਼ ਦੇ ਹੱਥ ਵਿਚ ਸੀ। ਜਿਹਨੂੰ ਚਾਹੁੰਦਾ ਸੀ ਸਿੱਖ ਬਣਾਉਂਦਾ ਸੀ।"[੪੨]

ਪਰ ਭਾਵੇਂ ਜੈਤੋ ਦਾ ਮੋਰਚਾ ਸੀ, ਭਾਵੇਂ ਰਕਾਬ ਗੰਜ ਦੀ ਕੰਧ ਦਾ ਸਾਰੇ ਇਕੱਠੇ ਡੱਟ ਰਹੇ। ੧੯੨੯ ਦੇ ਲਾਹੌਰ ਕਾਂਗਰਸ ਦੇ ਇਜਲਾਸ ਵਿਚ ਨਾਮਧਾਰੀ ਕਾਂਗਰਸ ਨਾਲ ਖਲੋਤੇ ਸਨ ਤੇ ਉਸ ਅਨੁਸਾਰ ਲਿਖਿਆ, ਇਹ ਆਜ਼ਾਦੀ ਮਿਲਣ ਤੱਕ ਸੁਤੰਤਰਤਾ ਸੰਗਰਾਮੀਆਂ ਨਾਲ ਰਹੇ।

ਧੜੱਲੇਦਾਰ ਲਿਖਤਾਂ ਕਰਕੇ ਅੰਗਰੇਜ਼ ਨੇ ਸਤਿਜੁਗ ਤੇ ਪੰਜ ਹੋਰ ਪਰਚਿਆਂ ਨੂੰ ਫੌਜੀਆਂ ਲਈ ਨਾ ਪੜਨ ਯੋਗ ਕਰਾਰ ਦਿੱਤਾ।[੪੩] ਗੱਲ ਕੀ ੧੯ਵੀਂ ੨੦ਵੀਂ ਸਦੀ ਵਿਚ ਰਚੇ ਗਏ ਨਾਮਧਾਰੀ ਸਹਿਤ ਤੇ ਝਾਤ ਮਾਰਿਆਂ ਕੇਵਲ ਦੇਸ ਦੀ ਆਜ਼ਾਦੀ ਦੀ ਮਹਿਕ ਆਵੇਗੀ। ਕਿਤੇ ਵੀ ਅੰਗਰੇਜ਼ ਭਗਤੀ ਦੀ ਦੁਰਗੰਧ ਨਹੀਂ ਆਵੇਗੀ। ਨਾਂ ਹੀ ਇਹ ਲਗੇਗਾ ਕਿ ਉਹ ਅੰਗਰੇਜ਼ ਹਾਕਮ ਦੀਆਂ ਸਖਤੀਆਂ, ਬਦਨੀਤੀਆਂ ਤੋਂ ਡਰ ਕੇ ਦੇਸ਼ ਭਗਤੀ ਤੋਂ ਬੇਮੁਖ ਹੋ ਕੇ ਕਿਸੇ ਹੋਰ ਵਹਿਣ ਵਿਚ ਪਏ ਹੋਣ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਥਮ ਲੋਕ ਭਾਸ਼ਣ ਵਿਚ ਫੁਰਮਾਇਆ—

"ਸਾਹਿਤਕਾਰਾਂ ਦੇ ਜ਼ੁੰਮੇ ਇਕ ਬਹੁਤ ਭਾਰਾ ਫਰਜ਼ ਹੈ, ਉਹ ਜਨਤਾ ਨੂੰ ਵਿਦਿਆ ਦੇਣ, ਗਿਆਨ ਦੇਣ ਤੇ ਉੱਚਾ ਉੱਠਣ ਲਈ ਪ੍ਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ ਸਧਾਰਨ ਦਾ ਆਚਰਣ ਉੱਚਾ ਉੱਠ ਸਕੇ।"[੪੪]

ਇਸਨੂੰ ਦੇਸ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ ਵਿਚ ਅੱਖਰ ਅੱਖਰ ਸੱਚ ਹੁੰਦਾ ਵੇਖਿਆ ਜਾ ਸਕਦਾ ਹੈ।

### ਫੁੱਟ ਨੋਟ

(੧) ਭਾਰਤ ਮੇਂ ਅੰਗਰੇਜ਼ ਰਾਜ, (੨) ਸਿੱਖ ਇਤਿਹਾਸ ਤੇ ਕੂਕੇ, (੩) ਸੰਖੇਪ ਸਿੱਖ ਇਤਿਹਾਸ, (੪) ਜੰਗਨਾਮਾ ਸਿੰਘਾਂ ਤੇ ਫਰੰਗੀਆਂ, (੫) ਗੁਲਸ਼ਨੇ ਪੰਜਾਬ, (੬) ਸ੍ਰੀ ਗੁਰੂ ਪੰਥ ਪ੍ਰਕਾਸ਼ ਸੰਪਾਦਿਤ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ, (੭) ਸਿੱਖ ਇਤਿਹਾਸ ਤੇ ਕੂਕੇ, (੮) ਜੋਧ ਸਿੰਘ ਅਭਿਨੰਦਨ ਗ੍ਰੰਥ-ਪੰਜਾਬ, (੯) ਸ੍ਰੀ ਗੁਰੂ ਪੰਥ ਪ੍ਰਕਾਸ਼, (੧੦) ਸਤਿਜੁਗ-ਜਨਵਰੀ ੧੯੩੫, (੧੧) ਵਡ ਪ੍ਰਤਾਪੀ ਅਚਰਜ ਰੂਪ, (੧੨) History of Punjab (੧੩) Encyclopedia Britannica (੧੪) ਸਤਿਜੁਗ ਫਰਵਰੀ ੧੯੫੪, (੧੫) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (੧੬) ਉਹੀ ਹੁਕਮਨਾਮਾ-੭, (੧੭) ਉਹੀ ਹੁਕਮਨਾਮਾ-੧੩, (੧੮) ਉਹੀ ਹੁਕਮਨਾਮਾ-੩੨, (੧੯) ਉਹੀ ਹੁਕਮਨਾਮਾ-੩, (੨੦) ਉਹੀ ਮੁਵਲੇ ਸ਼ਬਦ, (੨੧) ੧੯ਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, (੨੨) ਰਾਮ ਵਿਯੋਗੀਆਂ ਦੇ ਬਾਰਾਂਮਾਹ, (੨੩) ਜੰਗਨਾਮਾ ਸਿੰਘਾਂ ਤੇ ਫਰੰਗੀਆਂ, (੨੪) ਰਾਮ ਵਿਯੋਗੀਆਂ ਦੇ ਬਾਰਾਂਮਾਹ, (੨੫) ਉਹੀ, (੨੬) ਸ੍ਰੀ ਸਤਿਗੁਰੂ ਬਿਲਾਸ, (੨੭) ਸਤਿਗੁਰੂ ਬਿਲਾਸ ਹਿੱਸਾ ਪਹਿਲਾ, (੨੮) ਉਹੀ, (੨੯) ਸਤਿਜੁਗ ੨੦੦੩ ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ, (੩੦) ਲੁਧਿਆਣਾ ਡਿਸਟਰਿਕ ਗਜ਼ਟ ੧੯੦੪, (੩੧) ਮੇਰਾ ਪਿੰਡ, (੩੨) ਉਹੀ, (੩੩) ਸਤਿਜੁਗ ਬਸੰਤ ਅੰਕ ੧੯੯੫, (੩੪) ਸਤਿਜੁਗ ੨੬ ਮਈ ੧੯੨੦, (੩੫) ਉਹੀ, (੩੬) ਉਹੀ, (੩੭) ਉਹੀ ਅਪ੍ਰੈਲ ੧੯੨੦, (੩੮) ਉਹੀ ਕੂਕਾ ਰੋਜ਼ਾਨਾ ੧੭ ਅਕਤੂਬਰ ੧੯੨੨, (੩੯) ਸਤਿਜੁਗ ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ, (੪੦) ਉਹੀ, (੪੧) ਸ਼ਹੀਦ ਬਿਲਾਸ, (੪੨) ਲਾਲ ਏਹ ਰਤਨ-ਭਾਗ ੨, (੪੩) ਅਕਾਲੀ ਮੋਰਚਿਆਂ ਦਾ ਇਤਿਹਾਸ, (੪੪) ਪ੍ਰਥਮ ਲੋਕ ਭਾਸ਼ਣ ੧੯੫੯।

# ਡਾ: ਅਮਰ ਭਾਰਤੀ ਇਕ ਵਚਿੱਤਰ ਸ਼ਖਸੀਅਤ

*—ਪਿਆਰਾ ਸਿੰਘ ਦਾਤਾ*

ਪ੍ਰਸਿਧ ਸਾਹਿਤਕਾਰ ਸਵਰਗੀ ਪਿਆਰਾ ਸਿੰਘ ਦਾਤਾ ਹਾਸ ਵਿਅੰਗ ਲੇਖਣ ਦੇ ਵਿਸ਼ਸ਼ਗ ਸਨ। ਉਹ ਬੜੇ ਤਗੜੇ ਯਾਤਰੂ ਵੀ ਸਨ। ਹਾਸ ਵਿਅੰਗ ਅਤੇ ਯਾਤਰਾ ਲੇਖ ਉਹ ਅਕਸਰ ਆਪਣੇ ਪਰਚੇ 'ਨਵਾਂ ਸਾਹਿਤ' ਵਿੱਚ ਵੀ ਛਾਪਦੇ ਰਹੇ ਅਤੇ ਪੁਸਤਕਾਂ ਵਿੱਚ ਵੀ। ਉਹ ਬਹੁਤ ਦੋਸਤ ਨਿਵਾਜ਼ ਸਨ। ਪੁਰਾਣੀ ਪੀੜੀ ਨਾਲ ਇਕ ਸੰਪਰਕ ਸੂਤਰ ਸਨ ਜੋ ਹੁਣ ਨਹੀਂ ਰਿਹਾ। ਅਸੀਂ ਉਹਨਾਂ ਦੀ ਸੰਗਤ ਰੱਜ ਕੇ ਮਾਣੀ ਹੈ ਅਤੇ ਜਦੋਂ ਉਹ ਜਲੰਧਰ ਵਾਲੇ ਪਾਸੇ ਆਉਂਦੇ ਤਾਂ ਸਾਡੀ ਝੁੱਗੀ ਨੂੰ ਵੀ ਭਾਗ ਲਾਉਂਦੇ। ਉਹਨਾਂ ਦਾ ਪਹਿਲਾਂ ਦਾ ਭੇਜਿਆ ਇਹ ਲੇਖ ਜਦੋਂ ਕੰਪੋਜ਼ ਹੋ ਚੁੱਕਾ ਸੀ ਤਾਂ ਇਹ ਚੰਗੇ ਇਤਿਫਾਕ ਦੀ ਗੱਲ ਹੈ ਕਿ ਇਸ ਲੇਖ ਦੇ ਨਾਇਕ ਸ੍ਰੀ ਅਮਰ ਭਾਰਤੀ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ ਮਿਤੀ ੮ ਮਾਰਚ ੨੦੦੪ ਹੋਲੇ ਮਹੱਲੇ ਦੇ ਸਮਾਗਮ ਸਮੇਂ 'ਸਾਹਿਤ ਮਾਰਤੰਡ' ਦੀ ਉਪਾਧੀ ਨਾਲ ਸਨਮਾਨਤ ਕੀਤਾ ਗਿਆ ਹੈ।

ਭਾਵੇਂ ਦਾਤਾ ਜੀ ਨਹੀਂ ਰਹੇ ਪਰ ਉਹਨਾਂ ਦਾ ਲੇਖ ਪੜ੍ਹ ਕੇ ਪਾਠਕ ਮੁਸਕਰਾਉਣਗੇ ਜ਼ਰੂਰ।

*—ਸੰਪਾਦਕ*

ਅੱਜ ਤੋਂ ਕਈ ਸਾਲਾਂ ਪਹਿਲਾਂ ਸੰਨ ੧੯੭੫-੭੬ ਦੀ ਗਲ ਹੈ, ਉਦੋਂ ਮੈਂ ਮਾਨਸਕ ਤੇ ਆਰਥਕ ਤੌਰ ਤੇ ਬੜਾ ਡਾਵਾਂ ਡੋਲ ਸਾਂ। ਮਣਾਂ-ਮੂੰਹੀ ਸਿਰ ਤੇ ਕਰਜ਼ ਸੀ। ਕਾਰੋਬਾਰ ਤੋਂ ਬਹੁਤੀ ਪ੍ਰਾਪਤੀ ਨਹੀਂ ਸੀ। ਕਾਮਿਆਂ ਨੂੰ ਤਨਖ਼ਾਹਾਂ ਦੇਣ ਜੋਗੇ ਪੱਲੇ ਪੈਸੇ ਨਹੀਂ ਸਨ। ਹਰ ਨਵੇਂ ਸਾਲ ਨਵਾਂ ਕਰਜ਼ਾ ਲੈਣਾ ਪੈਂਦਾ ਸੀ, ਬਹੁਤਾ ਲਿਖਣ ਪੜ੍ਹਨ ਤੇ ਪ੍ਰੈਸ ਦੇ ਪਰੂਫ ਕਾਰਨ ਸਜੀ ਬਾਂਹ ਤੇ ਹੱਥ ਦੀਆਂ ਉਂਗਲਾਂ ਦਿਨੋ-ਦਿਨ ਕਮਜ਼ੋਰ ਹੁੰਦੀਆਂ ਜਾ ਰਹੀਆਂ ਸਨ। ਡਾਕਟਰ ਨੇ ਚੈਕਅਪ ਕਰਨ ਮਗਰੋਂ ਇਸ ਹਾਲਤ ਦਾ ਕਾਰਨ ਟੈਨਸ਼ਨ ਦੱਸਿਆ। ਸਜੀ ਬਾਂਹ ਤੇ ਸਜੇ ਹੱਥ ਦੀਆਂ ਉਂਗਲਾਂ ਦੀ ਥਕਾਵਟ ਦਾ ਕਾਰਨ ਇਹਨਾਂ ਦੋਹਾਂ ਤੋਂ ਵਧੇਰੇ ਕੰਮ ਲੈਣ ਕਰਕੇ, ਮੋਢੇ ਤੋਂ ਲੈ ਕੇ ਹੱਥਾਂ ਦੀਆਂ ਉਂਗਲਾਂ ਤਕ ਦੀਆਂ ਨਾੜੀਆਂ ਖੂਨ ਦਾ ਲਾਗਾਤਾਰ ਠੀਕ ਤਰ੍ਹਾਂ ਦਾ ਦੌਰਾ ਨਾਂ ਹੋਣ ਕਰਕੇ ਥੱਕ ਗਈਆਂ ਸਨ। ਇਸ ਬੀਮਾਰੀ ਦਾ ਨਾਂ ਡਾਕਟਰ ਨੇ ਰਾਈਟਰਜ਼ ਕਰੈਮ ਦਸਿਆ। ਅਗੋਂ ਲਈ ਸਜੀ ਬਾਂਹ ਤੇ ਸਜੇ ਹੱਥ ਦੀਆਂ ਉਂਗਲਾਂ ਨੂੰ ਆਰਾਮ ਦੇਣ ਲਈ ਥੋੜ੍ਹਾ ਤੇ ਹੌਲਾ ਕੰਮ ਕਰਨ ਦੀ ਸਲਾਹ ਦਿੱਤੀ। ਇਸ ਦੇ ਨਾਲ ਹੀ ਮੋਟਾ ਪੈਨ ਵਰਤਣ ਲਈ ਕਿਹਾ।

ਇਹਨਾਂ ਪ੍ਰੇਸ਼ਾਨੀਆਂ ਕਾਰਨ ਮਨ ਚੜ੍ਹਦੀ ਕਲਾ ਦੀ ਥਾਂ ਢਹਿੰਦੀਆਂ ਕਲਾ ਵਿੱਚ ਜਾ ਪੁਜਾ। ਆਪਣੇ ਇਕ ਮਿੱਤਰ ਨੇ ਡਾਕਟਰ ਅਮਰ ਭਾਰਤੀ ਜੀ ਨੂੰ ਮਿਲਣ ਦੀ ਸਲਾਹ ਦਿੱਤੀ। ਉਹ ਹੋਮੀਓਪੈਥਿਕ ਡਾਕਟਰ ਸਨ। ਮਨੋਂਵਿਗਿਆਨੀ ਤੇ ਬਹੁਤ ਸਾਰੇ ਪੁਰਾਤਨ ਧਰਮ ਗ੍ਰੰਥਾਂ ਦੇ ਗਿਆਤਾ ਸਨ। ਡਾਕਟਰ ਅਮਰ ਭਾਰਤੀ ਦਾ ਮਕਾਨ ਹਰੀ ਨਗਰ (ਘੰਟਾ ਘਰ) ਨਵੀਂ ਦਿੱਲੀ ਵਿੱਚ ਸੀ ਤੇ ਘਰ ਦੇ ਨੇੜੇ ਹੀ ਉਹਨਾਂ ਦੀ ਦੁਕਾਨ ਸੀ। ਉਨ੍ਹਾਂ ਨੂੰ ਦੁਕਾਨ ਤੋਂ ਇੰਨੀ ਕੁ ਆਮਦਨ ਹੋ ਜਾਂਦੀ ਸੀ, ਜਿਸ ਨਾਲ ਉਹਨਾਂ ਦਾ ਰੋਟੀ ਪਾਣੀ ਦਾ ਗੁਜ਼ਾਰਾ ਭਲੀ ਪ੍ਰਕਾਰ ਚਲ ਜਾਂਦਾ ਸੀ।

ਡਾ: ਅਮਰ ਭਾਰਤੀ ਪਹਿਲਾਂ ਪੰਜਾਬੀ ਦੇ "ਨਵਾਂ ਹਿੰਦੁਸਤਾਨ" ਦੈਨਿਕ ਅਖਬਾਰ ਦੇ ਸੰਪਾਦਕ ਸਨ। ਉਸ ਪਰਚੇ ਵਿੱਚ ਮੇਰੀਆਂ ਕਈ ਰਚਨਾਵਾਂ ਛਪਦੀਆਂ ਰਹਿੰਦੀਆਂ ਸਨ। ਉਹ ਵੀ ਸਾਡੇ ਪ੍ਰੈਸ ਵਿੱਚ ਆਉਂਦੇ ਜਾਂਦੇ ਰਹਿੰਦੇ ਸਨ। ਆਪਣੇ ਮਿੱਤਰ ਦੇ ਸੁਝਾ ਤੇ ਮੈਂ ਇਕ ਦਿਨ ਆਪਣੀ ਸਾਈਕਲ ਤੇ ਉਹਨਾਂ ਦੇ ਨਿਵਾਸ ਅਸਥਾਨ ਹਰੀ ਨਗਰ ਜਾ ਪੁੱਜਾ। ਹਥਲਾ ਕੰਮ ਛਡ ਕੇ ਮੈਨੂੰ ਦਰਵਾਜ਼ਾ ਖੋਹਲ ਕੇ ਘਰ ਅੰਦਰ ਲੈ ਗਏ। ਘਰ ਦਾ ਵਿਹੜਾ ਬੜਾ ਖੁਲ੍ਹਾ ਸੀ। ਇਕ ਪਾਸੇ ਤਰ੍ਹਾਂ ਤਰ੍ਹਾਂ ਦੇ ਫੁਲਾਂ ਦੀ ਕਿਆਰੀ ਸੀ—ਦੂਜੇ ਪਾਸੇ ਇਕ ਬੜਾ ਪੁਰਾਣਾ ਬਿਰਖ। ਇਹਨਾਂ ਦੋਹਾਂ ਦੇ ਵਿਚਕਾਰ ਉਹਨਾਂ ਦੇ ਕਮਰੇ ਵਿੱਚ ਜਾਣ ਦਾ ਛੋਟਾ ਜਿਹਾ ਰਸਤਾ ਸੀ। ਅਸੀਂ ਉਸ ਵਿਹੜੇ ਵਿੱਚ ਹੀ ਉਹਨਾਂ ਦੇ ਬਰਾਂਡੇ ਵਿੱਚ ਬੈਠ ਗਏ। ਕਈ ਵਿਸ਼ਿਆਂ ਤੇ ਸਾਡਾ ਵਿਚਾਰ ਵਟਾਂਦਰਾਂ ਹੁੰਦਾ ਰਿਹਾ। ਅਖੀਰੀ ਉਹਨਾਂ ਪੁਛ ਹੀ ਲਿਆ ਕਿ ਦਿਨ ਦਾ ਖਾਣਾ ਕਿਸ ਤਰ੍ਹਾਂ ਦਾ ਖਾਂਦੇ ਹੋ ?

ਮੈਂ ਕਿਹਾ, "ਘਰ ਵਿੱਚ ਜੋ ਵੀ ਬਣਿਆ ਹੈ, ਠੀਕ ਹੈ। ਰੋਟੀ, ਭਾਜੀ, ਦਾਲ, ਦਹੀਂ ਨਾਲ ਜੇ ਪਾਪੜ ਮਿਲ ਜਾਏ ਤਾਂ ਬਿਹਤਰ। ਰੋਟੀ ਖਾਣ ਮਗਰੋਂ ਗੁੜ ਜਾਂ ਤਿਲਸ਼ਕਰੀ ਖਾਣ ਦਾ ਅਨੰਦ ਆ ਜਾਂਦੈ।

ਡਾ. ਭਾਰਤੀ ਜੀ ਬੋਲੇ, ਇਹਨਾਂ ਵਸਤਾਂ ਵਿਚੋਂ ਤਾਂ ਕੋਈ ਵੀ ਘਰ ਵਿੱਚ ਨਹੀਂ।

ਮੈਂ ਬੋਲਿਆ—ਕੋਈ ਗੱਲ ਨਹੀਂ। ਆਟਾ ਗੁੰਨ ਲਵਾਂਗੇ। ਦਾਲ ਬਣਾ ਲਵਾਂਗੇ ਘਰ ਵਿੱਚ ਜੋ ਭਾਜੀ ਹੈ, ਉਸ ਦੇ ਨਾਲ ਹੀ ਕੰਮ ਸਰ ਜਾਵੇਗਾ।

ਉਹ ਬੋਲੇ—ਘਰ ਵਿੱਚ ਤਾਂ ਨਾ ਸਬਜ਼ੀ ਹੈ, ਨਾ ਦਾਲ ਹੈ ਨਾ ਆਟਾ।

ਮੈਂ ਕਿਹਾ—"ਭਾਰਤੀ ਸਾਹਿਬ! ਕੋਈ ਚਿੰਤਾ ਦੀ ਗਲ

ਨਹੀਂ। ਨਾਲ ਦੀ ਦੁਕਾਨ ਤੋਂ ਆਟਾ ਲੈ ਲਵਾਂਗੇ। ਦਾਲ ਤੇ ਸਬਜ਼ੀ ਵੀ ਮਿਲ ਜਾਏਗੀ। ਆਟਾ ਗੁੰਨ੍ਹ ਲਵਾਂਗੇ ਤੇ ਅਸੀਂ ਦੋਵੇਂ ਰਲਕੇ ਦਾਲ ਤੇ ਸਬਜ਼ੀ ਬਣਾ ਲਵਾਂਗੇ।"

ਉਹ ਕਹਿਣ ਲਗੇ—"ਆਟਾ ਗੁਨ੍ਹਣ ਲਈ ਪਰਾਤ ਹੈ ਨਹੀਂ। ਦਾਲ ਤੇ ਸਬਜ਼ੀ ਉਬਾਲਣ ਲਈ ਪਤੀਲੇ ਹੈ ਨਹੀਂ। ਕੜਛੀ ਨਹੀਂ, ਤਵਾ ਪਰਾਤ ਨਹੀਂ, ਵੇਲਣਾ ਨਹੀਂ ਰੋਟੀ ਕਿਵੇਂ ਬਣੇਗੀ ?"

ਮੈਂ ਕਿਹਾ—"ਚੁਲ੍ਹਾ ਚੌਕਾ ਤੇ ਤਵਾ ਪਰਾਤ ਵੀ ਨਹੀਂ ?"

ਭਾਰਤੀ ਸਾਹਿਬ ਬੋਲੇ—"ਚੁਲ੍ਹਾ ਵੀ ਨਹੀਂ, ਗੈਸ ਵਾਲਾ ਸਲੰਡਰ ਵੀ ਨਹੀਂ, ਕੌਲੀਆਂ ਤੇ ਗਲਾਸ ਵੀ ਨਹੀਂ। ਥਾਲੀਆਂ, ਪਲੇਟਾਂ ਵੀ ਨਹੀਂ। ਇਹ ਸਭ ਮੈਂ ਪਿਛਲੇ ਮਹੀਨੇ ਥਿਲੇ ਲਾ ਚੁਕਾ ਹਾਂ।"

ਭਾਰਤੀ ਸਾਹਿਬ ਤੋਂ ਰਸੋਈ ਦੀ ਆਤਮ ਕਥਾ ਦੀ ਗਲ ਸੁਣ ਕੇ ਮੈਂ ਖਿੜ ਖਿੜਾ ਕੇ ਹੱਸ ਪਿਆ ਤੇ ਮੇਰੇ ਨਾਲੋਂ ਵੀ ਉੱਚਾ ਤੇ ਕਾੜਕੂ ਹਾਸਾ ਹਸਦੇ ਹੋਏ ਭਾਰਤੀ ਜੀ ਕਹਿਣ ਲੱਗੇ—ਦਾਤਾ ਜੀ! ਅਸਲ ਗਲ ਇਹ ਹੈ, ਕਿ ਨਾਮਧਾਰੀ ਸੰਸਥਾ ਵਲੋਂ ਮੈਨੂੰ ਇਕ ਗਰੰਥ ਦੀ ਰਚਨਾ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ। ਇਕ ਸਾਲ ਤੋਂ ਇਸ ਕੰਮ ਵਿੱਚ ਰੁੱਝਾ ਹੋਇਆ ਹਾਂ। ਕਈ ਦਰਜਨ ਗ੍ਰੰਥਾਂ ਦਾ ਅਧਿਅਨ ਕਰਨਾ ਪਿਆ ਹੈ। ਆਪਣੇ ਪਾਸ ਇਤਨਾ ਵੀ ਵਕਤ ਨਹੀਂ ਕਿ ਦੋਵੇਂ ਵਕਤ ਆਪਣੀ ਦੁਕਾਨ ਤੇ ਬੈਠ ਸਕਾਂ, ਜਿਸ ਨਾਲ ਰੋਟੀ ਪਾਣੀ ਦਾ ਆਹਰ ਹੋ ਸਕੇ। ਦੁਕਾਨ ਦੀ ਕਮਾਈ ਵੀ ਖ਼ਤਮ। ਜੋ ਪਲੇ ਸੀ, ਉਹ ਖਰਚ ਹੋ ਗਿਆ। ਨੌਬਤ ਇਥੋਂ ਤਕ ਆ ਗਈ ਕਿ ਸਾਰੇ ਭਾਂਡੇ ਵੇਚਣੇ ਪਏ। ਚੁਲਾ ਗੈਸ ਸਲੈਂਡਰ, ਟੀ.ਵੀ. ਤੇ ਰੇਡਿਓ ਤੇ ਹੋਰ ਕਈ ਵਸਤਾਂ ਥਿਲੇ ਲਗ ਗਈਆਂ ਹਨ। ਕਈ ਮਹੀਨਿਆਂ ਤੋਂ ਰੋਟੀ ਪਕਾਣੀ ਜਾਂ ਖਾਣੀ ਮੇਰੇ ਲਈ ਸੁਪਨਾ ਹੋ ਗਿਆ ਹੈ। ਬਾਹਰੋਂ ਜੋ ਸਸਤਾ ਫਲ ਮਿਲ ਜਾਏ, ਉਸੇ ਨਾਲ ਹੀ ਆਪਣਾ ਗੁਜ਼ਾਰਾ ਕਰਦਾ ਹਾਂ। ਅੱਜ ਸਵੇਰੇ ਦੋ ਕਿਲੋ ਖ਼ਰਬੂਜੇ ਖਰੀਦੇ ਸਨ, ਇਕ ਖ਼ਰਬੂਜੇ ਦਾ ਸਵੇਰੇ ਨਾਸ਼ਤਾ ਕਰ ਲਿਆ ਹੈ। ਚਾਰ ਪੰਜ ਬਾਕੀ ਪਏ ਹਨ, ਜਿਨ੍ਹਾਂ ਨੂੰ ਅਸੀਂ ਦੋਵੇਂ ਰਲਕੇ ਖਾਵਾਂਗੇ। ਖਾਣ ਮਗਰੋਂ ਅੱਧਾ ਘੰਟਾ ਭਰ ਆਰਾਮ ਕਰਾਂਗੇ। ਸ਼ਾਮ ਨੂੰ ਚਾਰ ਵਜੇ, ਨਾਲ ਵਾਲੇ ਹਲਵਾਈ ਦੀ ਦੁਕਾਨ ਤੋਂ ਚਾਰ ਆਨੇ ਦੇ ਦੋ ਚਾਹ ਦੇ ਕੱਪ ਪੀ ਕੇ ਅਨੰਦ ਮਾਣਾਂਗੇ। ਚਾਹ ਪੀਣ ਤੋਂ ਮਗਰੋਂ ਤੁਸੀਂ ਆਪਣੇ ਘਰ ਚਲੇ ਜਾਣਾ ਤੇ ਮੈਂ ਫਿਰ ਆਪਣੇ ਕੰਮ ਵਿੱਚ ਲਗ ਜਾਵਾਂਗਾ। ਇਹ ਗਰੰਥ ਅਗਲੇ ਸਾਲ ਸੰਪੂਰਨ ਹੋਣਾ ਹੈ। ਉਸ ਤੋਂ ਪਹਿਲਾਂ ਮੇਰੀ ਰੋਜ਼ਾਨਾ ਇਸ ਤਰ੍ਹਾਂ ਦੀ ਪੌਸ਼ਟਿਕ ਖੁਰਾਕ ਚਲਦੀ ਰਹੇਗੀ।

ਸਾਡੀ ਇਸ ਇਤਿਹਾਸਕ ਮੁਲਾਕਾਤ ਤੋਂ ਇਕ ਸਾਲ ਮਗਰੋਂ ਇਹ ਗਰੰਥ ਸੰਪੂਰਨ ਹੋਇਆ। ਸੇਵਾ ਫਲ ਵਜੋਂ ਕੁਝ ਪੈਸੇ ਆਏ, ਤਾਂ ਮੁੜ ਉਹਨਾਂ ਨੇ ਰਸੋਈ ਲਈ ਬਰਤਨ ਖਰੀਦੇ। ਖਬਰਾਂ ਅਤੇ ਸੰਗੀਤ ਸੁਣਨ ਲਈ ਇਕ ਛੋਟਾ ਟਰਾਂਜ਼ਿਸਟਰ ਲੈ ਲਿਆ। ਦੁਕਾਨ ਵਿਚਲੀਆਂ ਮੁਕੀਆਂ ਹੋਈਆਂ ਹੋਮੀਓਪੈਥਿਕ ਦਵਾਈਆਂ ਲੈ ਲਈਆਂ। ਤੇ ਇਸ ਤਰ੍ਹਾਂ ਉਹਨਾਂ ਦਾ ਡਾਕਟਰੀ ਦਾ ਕਾਰਜ ਮੁੜ ਆਰੰਭ ਹੋ ਗਿਆ।

ਉਹਨਾਂ ਆਪਣੀ ਸਾਈਕਲ ਪਹਿਲਾਂ ਹੀ ਵੇਚ ਛੱਡੀ ਸੀ। ਆਪਣੇ ਘਰੋਂ ਚਾਂਦਨੀ ਚੌਂਕ ਤੇ ਹੋਰ ਥਾਵਾਂ ਗਾਹੁਣ ਲਈ ਉਹਨਾਂ ਪੁਰਾਣੀ ਸਾਈਕਲ ਦੀ ਥਾਂ ਪੁਰਾਣਾ ਸਕੂਟਰ ਖਰੀਦ ਲਿਆ। ਇਸ ਸਕੂਟਰ ਲਈ ਵੀ ਉਹਨਾਂ ਦੇ ਇਕ ਬੜੇ ਪਿਆਰੇ ਮਿੱਤਰ ਗਿ: ਜਸਵੰਤ ਸਿੰਘ ਨੇ ਉਹਨਾਂ ਨੂੰ ਪੈਸੇ ਦਿੱਤੇ।

(੨)

ਸੰਨ ੧੯੮੦ ਈ: ਨੂੰ ਅਮਰ ਭਾਰਤੀ ਜੀ ਹਰਦੁਆਰ ਵਿਚਲੇ ਪੁਰਾਤਨ ਤੇ ਨਵੇਂ ਧਰਮ ਅਸਥਾਨਾਂ ਦੀ ਯਾਤਰਾ ਕਰਨ ਚਲੇ ਗਏ। ਜਾਂਦਿਆਂ ਮੈਨੂੰ ਕਹਿ ਗਏ, "ਮੈਂ ਆਪਣੀ ਨਵੀਂ ਮੋਟਰ-ਸਾਈਕਲ ਰਾਹੀਂ ਇਹ ਯਾਤਰਾ ਕਰਨੀ ਹੈ। ਹਰਦੁਆਰ ਮੈਂ ਇਕ ਪਹੁੰਚੇ ਹੋਏ ਸਵਾਮੀ ਮਿਰਤਿੰਜੂ ਜੀ ਮਹਾਰਾਜ ਦੇ ਆਸ਼ਰਮ ਵਿੱਚ ਹੀ ਠਹਿਰਨਾ ਹੈ। ਅਗਲੇ ਸੋਮਵਾਰ ਤੁਸੀਂ ਸਵਾਮੀ ਜੀ ਦੇ ਪਤੇ ਤੇ ਹੀ ਆ ਕੇ ਮੈਨੂੰ ਮਿਲ ਪੈਣਾ। ਉਥੋਂ ਹੀ ਮੇਰੀ ਰਿਹਾਇਸ਼ ਦਾ ਪਤਾ ਤੁਹਾਨੂੰ ਲਗ ਜਾਏਗਾ। ਉਥੇ ਅਸੀਂ ਦੋਵੇਂ ਕੁਝ ਦਿਨ ਠਹਿਰਾਂਗੇ।"

ਭਾਰਤੀ ਜੀ ਦੇ ਆਦੇਸ਼ ਅਨੁਸਾਰ ਇਕ ਹਫਤੇ ਮਗਰੋਂ ਬੱਸ ਰਾਹੀਂ ਮੈਂ ਹਰਦੁਆਰ ਆ ਪੁੱਜਾ। ਬੜੀ ਮੁਸ਼ਕਲ ਨਾਲ ਸਵਾਮੀ ਜੀ ਦਾ ਆਸ਼ਰਮ ਢੂੰਡਿਆ। ਉਹਨਾਂ ਤੋਂ ਭਾਰਤੀ ਜੀ ਦਾ ਟਿਕਾਣਾ ਪਤਾ ਕੀਤਾ। ਉਹਨਾਂ ਦੇ ਦੱਸੇ ਪਤੇ ਮੁਤਾਬਿਕ ਮੈਂ ਉਹਨਾਂ ਨੂੰ ਢੂੰਡਣ ਲਈ ਨਿਕਲ ਤੁਰਿਆ। ਦਸ ਕੁ ਮਿੰਟ ਮਗਰੋਂ ਹਰ ਕੀ ਪੌੜੀ ਤੋਂ ਹੋਕੇ ਪੁਲ ਤੋਂ ਪਾਰ ਸੜਕ ਤੇ ਜਾਂਦਿਆ ਮੈਨੂੰ ਇਕ ਜਾਣੀ ਪਛਾਣੀ ਅਵਾਜ਼ ਆਈ। ਪਿੱਛੇ ਪਰਤ ਕੇ ਵੇਖਿਆ, ਤਾਂ ਇਹ ਡਾਕਟਰ ਅਮਰ ਭਾਰਤੀ ਜੀ ਸਨ। ਉਹਨਾਂ ਆਪਣੇ ਮੋਟਰ-ਸਾਈਕਲ ਤੇ ਪਿਛੇ ਬੈਠੇ ਸਾਥੀ ਨੂੰ ਉਤਾਰ ਦਿਤਾ ਤੇ ਮੈਨੂੰ ਆਪਣੇ ਪਿੱਛੇ ਬਿਠਾ ਕੇ ਉਸ ਨੂੰ ਪੈਦਲ ਆਉਣ ਦੀ ਹਿਦਾਇਤ ਦੇ ਦਿਤੀ। ਅਸੀਂ ਵਿਵੇਕ ਆਸ਼ਰਮ ਵਿੱਚ ਜਾ ਪੁੱਜੇ। ਕੁਝ ਮਿੰਟਾਂ ਮਗਰੋਂ ਉਹ ਸੱਜਣ ਵੀ ਆ ਗਏ। ਪਤਾ ਲਗਾ ਇਸ ਆਸ਼ਰਮ ਦੇ ਉਹ ਪ੍ਰਬੰਧਕ ਹਨ। ਉਹਨਾਂ ਦਾ ਨਾਂ ਹੈ-ਤਿਤਿਖਸ਼ ਮੁਨੀ।

ਕੁਝ ਦਿਨ ਉਥੇ ਹਰਦਵਾਰ ਦੇ ਬਹੁਤ ਸਾਰੇ ਪੁਰਾਤਨ ਤੇ ਨਵੀਨ ਆਸ਼ਰਮਾਂ ਦੇ ਦਰਸ਼ਨ ਕੀਤੇ। ਬਹੁਤ ਸਾਰੇ ਪਹੁੰਚੇ ਹੋਏ ਮਹਾਂਪੁਰਸ਼ਾਂ ਨਾਲ ਮੁਲਾਕਾਤ ਹੋਈ। ਦੁਬਾਰਾ ਅਸੀਂ ਸਵਾਮੀ ਮਿਰਤਿੰਜੂ ਜੀ ਦੇ ਆਸ਼ਰਮ ਵਿੱਚ ਜਾ ਪੁਜੇ। ਉਹਨਾਂ ਨਾਲ

ਅਧਿਆਤਮਕ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਉਹ ਬੜੇ ਪਹੁੰਚੇ ਹੋਏ ਮਹਾਂਪੁਰਸ਼ ਸਨ। ੧੫-੨੦ ਸਾਲ ਲਗਾਤਾਰ ਉਹ ਬਰਫਾਂ ਨਾਲ ਲੱਦੇ ਹਿਮਾਲੀਆ ਪਰਬਤ ਵਿੱਚ ਤਪੱਸਿਆ ਕਰਦੇ ਰਹੇ। ਜੇ ਕੁਝ ਖਾਣ ਨੂੰ ਮਿਲ ਗਿਆ ਤਾਂ ਵਾਹ ਵਾਹ, ਨਹੀਂ ਤੇ ਕਈ ਡੰਗ ਕੜਾਕੇ ਵਿੱਚ ਹੀ ਰਹਿੰਦੇ ਰਹੇ। ਪਰਬਤ ਦੀਆਂ ਉੱਚੀਆਂ ਚੋਟੀਆਂ ਦੇ ਰਾਹ ਵਿੱਚ ਕਈ ਪੁਰਾਤਨ ਗੁਫ਼ਾਵਾਂ ਉਹਨਾਂ ਨੇ ਦੇਖੀਆਂ, ਜਿਨ੍ਹਾਂ ਵਿੱਚ ਸਾਲਾਂ-ਬੱਧੀ ਤਪੱਸਵੀ ਮਹਾਂਪੁਰਸ਼ ਤਪੱਸਿਆ ਕਰਦੇ ਰਹੇ। ਜਦ ਉਹ ਤਪੱਸਵੀ ਹੇਠਾਂ ਮੈਦਾਨਾਂ ਵਿੱਚ ਚਲੇ ਜਾਂਦੇ, ਤਾਂ ਉਹਨਾਂ ਪਹਾੜੀ ਬਰਫ਼ ਲੱਦੀਆਂ ਗੁਫਾਵਾਂ ਦੇ ਅੰਦਰ ਕਰਕੇ ਜੋ ਕੁਝ ਅੰਨ ਪਾਣੀ ਬਚਿਆ ਰਹਿੰਦਾ ਉਹ ਉਥੇ ਹੀ ਛੱਡ ਜਾਂਦੇ। ਜਦੋਂ ਨਵੇਂ ਆਏ ਸਾਧੂ ਉਹਨਾਂ ਗੁਫਾਵਾਂ ਵਿੱਚ ਰੈਣ-ਬਸੇਰਾ ਕਰਦੇ, ਤਾਂ ਬਚੇ ਹੋਏ ਅੰਨ ਪਾਣੀ ਨੂੰ ਤਿਆਰ ਕਰਕੇ ਉਹ ਆਪਣੇ ਪੇਟ ਦੀ ਤ੍ਰਿਪਤੀ ਕਰਦੇ। ਇਸ ਤਰ੍ਹਾਂ ਕਈ ਸਾਲ ਸਵਾਮੀ ਮਿਰਤਿੰਜੂ ਜੀ ਹਿਮਾਲੀਆ ਪਰਬਤ ਵਿੱਚ ਤਪੱਸਿਆ ਕਰਦੇ ਤੇ ਉਹਨਾਂ ਗੁਫ਼ਾਵਾਂ ਵਿੱਚ ਰੈਣ-ਬਸੇਰਾ ਕਰਦੇ ਰਹੇ।

ਸਵਾਮੀ ਮਿਰਤਿੰਜੂ ਜੀ ਨਾਲ ਅਧਿਆਤਮਕ ਚਰਚਾ ਵੀ ਹੁੰਦੀ ਰਹੀ। ਉਹਨਾਂ ਦੀ ਸ਼ਖਸੀਅਤ ਬੜੀ ਪਿਆਰੀ, ਬਾਣੀ ਬੜੀ ਮਿੱਠੀ ਤੇ ਆਕਰਸ਼ਕ ਸੀ, ਜਿਸ ਕਾਰਨ ਸਾਡੇ ਮਨਾਂ ਤੇ ਉਹਨਾਂ ਦਾ ਬਹੁਤ ਵਧੀਆ ਪ੍ਰਭਾਵ ਪਿਆ।

ਅਸੀਂ ਹਰਦਵਾਰ ਦੀ ਯਾਤਰਾ ਕਰਨ ਦੇ ਦਿਨਾਂ ਵਿੱਚ ਵਿਵੇਕ ਆਸ਼ਰਮ ਵਿੱਚ ਰਾਤ ਕਟੀ ਕਰਦੇ ਰਹੇ। ਉਸ ਆਸ਼ਰਮ ਦਾ ਮੁਖ ਪ੍ਰਬੰਧਕ ਤਿਤਿਖਸ਼ ਮੁਨੀ (ਸ਼ਾਇਦ ਰਾਮ ਦਾਸ) ਤੀਹ ਦੀ ਉਮਰ ਵਾਲਾ ਇਕ ਬੜਾ ਪ੍ਰੇਮੀ ਨੌਜਵਾਨ ਸੀ। ਉਸ ਨੇ ਉਹਨਾਂ ਦਿਨਾਂ ਵਿੱਚ ਸਾਡੀ ਬੜੀ ਸੇਵਾ ਕੀਤੀ। ਮੇਰੇ ਪੁਛਣ ਤੇ ਉਸ ਨੇ ਦਸਿਆ ਕਿ ਅਧਿਆਤਮਵਾਦ ਦੀ ਉਸਨੂੰ ਕਿਵੇਂ ਲਗਨ ਲੱਗੀ—

ਅੱਜ ਤੋਂ ਦਸ ਸਾਲ ਪਹਿਲਾਂ ਦੀ ਗੱਲ ਹੈ। ਅਸੀਂ ਤਿੰਨ ਨੌਜਵਾਨ ਘਰੋਂ ਨੱਠ ਤੁਰੇ। ਖੇਤਾਂ 'ਚੋਂ ਕੁਝ ਪ੍ਰਾਪਤੀ ਨਹੀਂ ਸੀ ਹੁੰਦੀ। ਸਵੇਰ ਤੋਂ ਸ਼ਾਮ ਤਕ ਖੇਤਾਂ ਨੂੰ ਬਣਾਂਦੇ ਸਵਾਂਰਦੇ ਰਹਿੰਦੇ। ਗਰਮੀਆਂ ਵਿੱਚ ਪਸੀਨੇ ਨਾਲ ਤਰੋ-ਤਰ ਹੋ ਜਾਂਦੇ। ਥੱਕ ਟੁਟਕੇ ਰਾਤੀਂ ਘਰ ਪੁਜਦੇ। ਦੂਜੇ ਦਿਨ ਸਵੇਰ ਤੋਂ ਸ਼ਾਮ ਤਕ ਫਿਰ ਓਹੀ ਹਾਲ ਹੁੰਦਾ। ਘਰੋਂ ਰੋਟੀ ਵੀ ਰੱਜਵੀਂ ਨਾ ਮਿਲਦੀ। ਅਸੀਂ ਸੋਚਿਆ ਕਿ ਪਿੰਡਾਂ ਤੇ ਖੇਤਾਂ ਵਿਚੋਂ ਸਾਨੂੰ ਸਾਰੀ ਉਮਰ ਕਰੜੀ ਮਿਹਨਤ ਕਰਨ ਮਗਰੋਂ ਵੀ ਕੁਝ ਪ੍ਰਾਪਤ ਨਹੀਂ ਹੋਣਾ....ਕਿਉਂ ਨਾਂ ਪਿੰਡ ਛੱਡ-ਛਡਾਕੇ ਹਰਦਵਾਰ ਜਾ ਪੁਜੀਏ।

ਸੋ, ਅਸੀਂ ਤਿੰਨੇ ਬੇਟਿਕਟੇ ਹੀ ਹਰਦਵਾਰ ਆ ਗਏ। ਦੋ ਦਿਨ ਦੀਆਂ ਪੱਕੀਆਂ ਰੋਟੀਆਂ ਸਾਡੇ ਥੈਲਿਆਂ ਵਿੱਚ ਪਈਆਂ ਸਨ। ਦੋ ਦਿਨਾਂ ਵਿੱਚ ਹੀ ਹਰਦਵਾਰ ਯਾਤਰਾ ਮਗਰੋਂ ਸਾਡਾ ਅੰਨ ਪਾਣੀ ਦਾ ਭੰਡਾਰ ਖਤਮ ਹੋ ਗਿਆ। ਹੁਣ ਸੋਚਿਆ ਅਸੀਂ ਕਿੱਥੇ ਜਾਈਏ ? ਇਕ ਆਸ਼ਰਮ ਦੇ ਪਿਛਵਾੜੇ ਬੜਾ ਘਣਾ ਜੰਗਲ ਸੀ। ਉਥੇ ਇਕ ਟੁਟਾ-ਭੱਜਾ ਮਕਾਨ ਸੀ। ਅਸੀਂ ਸਾਰਿਆਂ ਉਸ ਵਿੱਚ ਡੇਰਾ ਲਾ ਲਿਆ। ਪ੍ਰਭੂ ਅੱਗੇ ਅਰਦਾਸ ਕੀਤੀ—"ਹੇ ਪ੍ਰਿਤਪਾਲਕ! ਤੂੰ ਹੀ ਸਾਡੀ ਬਹੁੜੀ ਕਰਨੀ ਹੈ। ਅਸੀਂ ਪੇਟ ਪੂਰਤੀ ਲਈ ਆਪਣੀ ਕੁਟੀਆਂ ਤੋਂ ਬਾਹਰ ਨਿਕਲਕੇ ਮੰਗਣ ਨਹੀਂ ਜਾਣਾ, ਜੇ ਸਾਡੀ ਰੱਖਿਆ ਕਰਨੀ ਹੈ, ਤਾਂ ਇਥੇ ਹੀ ਪ੍ਰਸ਼ਾਦ ਪਾਣੀ ਦਾ ਪ੍ਰਬੰਧ ਕਰੋ.....ਵਰਨਾਂ ਅਸੀਂ ਤੁਹਾਡੀ ਯਾਦ ਵਿੱਚ ਇਥੇ ਹੀ ਭੁਖੇ-ਪਿਆਸੇ ਰਹਿਕੇ ਪ੍ਰਾਣ ਤਿਆਗ ਦਿਆਂਗੇ।"

ਇਸ ਤਰ੍ਹਾਂ ਇਸ ਅਰਦਾਸ ਪਿਛੋਂ ਇਕ ਦੋ ਦਿਨਾਂ ਵਿੱਚ ਹੀ ਸਾਡੇ ਪ੍ਰਾਣ ਖੁਸ਼ਕ ਹੋਣ ਲਗ ਪਏ। ਨਾ ਅੰਨ, ਨਾ ਦੁੱਧ, ਚਾਹ ਪਾਣੀ, ਭੁੱਖੇ ਪਿਆਸੇ ਜਾਨ ਵਿਲਕਣ ਲਗੀ। ਅਸੀਂ ਸੋਚਿਆ ਕਿਉਂ ਨਾ ਬਾਕੀ ਦੇ ਪ੍ਰਭੂ ਪਿਆਰਿਆਂ ਵਾਂਗ ਅਸੀਂ ਘਰ ਘਰ ਜਾ ਕੇ ਅਲਖ ਜਗਾਈਏ, ਉਥੋਂ ਰੋਟੀ, ਕਪੜਾ ਮਿਲ ਜਾਏ, ਤਾਂ ਆਪਣੀ ਭੁਖ ਮਿਟਾਈਏ ਤੇ ਸਰਦੀਆਂ ਵਿੱਚ ਕੰਬਲ ਆਦਿ ਨਾਲ ਸਰੀਰ ਢਕੀਏ। ਜਦੋਂ ਤਿੰਨੇ ਅਸੀਂ ਆਪਣੀ ਕੁਟੀਆਂ ਚੋਂ ਬਾਹਰ ਨਿਕਲੇ, ਤਾਂ ਸਾਡਾ ਇਕ ਅੱਖੜ ਸਾਥੀ ਮਖਣ ਸਿੰਘ ਕਹਿਣ ਲਗਾ—"ਭਰਾਵੋ! ਅਸੀਂ ਜੱਟ ਲੋਕ ਹੁੰਨੇ ਆਂ, ਮੰਗਣ ਨਾਲੋਂ ਮਰ ਜਾਣਾ ਚੰਗਾ ਸਮਝਦੇ ਹਾਂ। ਮੈਂ ਤਾਂ ਇਸ ਕੰਮ ਲਈ ਤੁਹਾਡਾ ਸਾਥ ਨਹੀਂ ਦੇਣਾ। ਭਾਵੇਂ ਭੁਖਿਆ ਹੀ ਮੌਤ ਆ ਜਾਵੇ।"

ਇਹ ਸੁਣ ਕੇ ਅਸੀਂ ਦੋਵੇਂ ਸਾਥੀ ਵੀ ਪ੍ਰੇਸ਼ਾਨ ਹੋ ਗਏ। ਉਹ ਟੁਟੀ ਫੁਟੀ ਥਾਂ ਤਾ ਸਾਡੇ ਲਈ ਠੀਕ ਹੀ ਸੀ। ਘਰ-ਘਰ ਜਾ ਕੇ ਅਲਖ ਜਗਾਣੀ ਤੇ ਪ੍ਰਸ਼ਾਦ ਪ੍ਰਾਪਤ ਨੂੰ ਅਸੀਂ ਬੁਰਾ ਨਹੀਂ ਸਾਂ ਸਮਝਦੇ, ਪਰ ਮੱਖਣ ਸਿੰਘ ਦੀ ਗਲ ਸਾਡੇ ਸੀਨੇ ਚੀਰ ਗਈ ਕਿ ਜੇ ਮਖਣ ਸਿੰਘ ਜਾਣ ਨੂੰ ਤਿਆਰ ਨਹੀਂ ਤਾਂ ਅਸੀਂ ਜੱਟ ਹੁੰਦੇ ਹਾਂ ਅਸੀਂ ਆਪਣੀ ਕੁਟੀਆਂ ਚੋਂ ਬਾਹਰ ਕਿਉਂ ਨਿਕਲੀਏ। ਸੋ ਮੁੜ ਕੇ ਅਸੀਂ ਫਿਰ ਆਪਣੀ ਥਾਂ ਤੇ ਆ ਆਸਣ ਜਮਾ ਲਏ। ਭੁਖੇ ਪੇਟ ਤਾਂ ਭਗਤੀ ਵੀ ਨਹੀਂ ਹੁੰਦੀ। ਵਾਹਿਗੁਰੂ, ਵਾਹਿਗੁਰੂ, ਰਾਮ ਰਾਮ ਮੂੰਹ ਚੋਂ ਕਿਵੇਂ ਨਿਕਲੇ।' ਬਸ ਫਿਰ ਪਹਿਲਾਂ ਵਾਂਗ ਮੋਏ ਮੁਰਦਿਆਂ ਵਾਂਗ ਫਰਸ਼ ਤੇ ਹੀ ਲੇਟ ਗਏ। ਕਦੇ ਖੱਬਾ ਪਾਸਾ ਪਰਤੀਏ ਕਦੀ ਸੱਜਾ, ਨੀਂਦ ਕਿਥੇ ਆਵੇ ਭੁਖਿਆਂ ਨੂੰ ? ਥੋਹੜੇ ਥੋਹੜੇ ਸਮੇਂ ਬਾਅਦ ਬਾਹਰ ਨਿਕਲ ਕੇ ਦੇਖੀਏ, ਕੋਈ ਪ੍ਰਭੂ ਦਾ ਭਗਤ, ਦਾਤਾ ਲੋਕ ਰਾਹ ਭੁਲ ਕੇ ਸਾਡੀ ਕੁਟੀਆਂ ਪਾਸੋਂ ਲੰਘੇ, ਤਾਂ ਸਾਡੀ ਮਾੜੀ ਮੋਟੀ ਪੇਟ ਪੂਰਤੀ ਦਾ ਬਾਹਨਣੂ ਬੰਨਿਆ ਜਾਵੇ। ਪਤਾ ਨਹੀਂ ਸਾਡੀਆਂ ਅਰਦਾਸਾਂ ਉਸ ਪ੍ਰਭੂ ਪਾਸ ਪੁਜੀਆਂ ਜਾਂ ਰਾਹ ਵਿੱਚ ਹੀ ਗੁਆਚ ਗਈਆਂ। ਪੰਜ ਰਾਤਾਂ ਚਾਰ ਦਿਨ ਇਸ ਤਰ੍ਹਾਂ ਹੀ ਭੁਖੇ ਭਾਣੇ ਲੰਘ ਗਏ। ਉਸ ਵੇਲੇ ਅਸੀਂ ਤਿੰਨੇ ਮੌਤ

ਦੀਆਂ ਘੜੀਆਂ ਗਿਣ ਰਹੇ ਸਾਂ, ਸ਼ਾਮ ਦਾ ਵੇਲਾ, ਥੋੜ੍ਹਾ ਥੋੜ੍ਹਾ ਹਨੇਰਾ ਪਸਰ ਰਿਹਾ ਸੀ ਕਿ ਇਕ ਪ੍ਰਭੂ ਪਿਆਰੀ ਬਿਧ ਮਾਤਾ ਆਪਣੇ ਨੌਕਰ ਦੇ ਸਿਰ ਤੇ ਟੋਕਰੀ ਚੁਕਾਈ ਸਾਡੀ ਕੁਟੀਆ ਪਾਸ ਆਣ ਪੁਜੀ। ਅਸੀਂ ਢਹਿੰਦੀਆਂ ਕਲਾਂ ਚੋਂ ਨਿਕਲ ਕੇ ਸਾਵਧਾਨ ਹੋ ਹੱਥ ਜੋੜ ਖਲੋ ਗਏ। ਮਾਤਾ ਜੀ ਨੇ ਨੌਕਰ ਦੇ ਸਿਰ ਤੋਂ ਟੋਕਰੀ ਉਤਰਵਾ ਕੇ ਫਰਸ਼ ਤੇ ਰਖੀ। ਗਰਮ ਗਰਮ ਪੂੜੀਆਂ, ਛੋਲੇ, ਸਬਜ਼ੀ ਤੇ ਨਾਲ ਦੂਰੋਂ ਹੀ ਖ਼ੁਸ਼ਬੂਆਂ ਛਡਦਾ ਕੜਾਹ ਪ੍ਰਸ਼ਾਦ, ਡੂਨਿਆਂ ਵਿੱਚ ਪਰੋਸਿਆ ਹੋਇਆ ਸਾਡੇ ਸਾਹਮਣੇ ਆਣ ਰੱਖਿਆ। ਰੱਬ ਵਲੋਂ ਆਈ ਇਸ ਦਾਤ ਦੇ ਪੁਜਣ ਤੇ ਅਸੀਂ ਮਾਈ ਦਾ ਧੰਨਵਾਦ ਵੀ ਨਾ ਕਰ ਸਕੇ ਤੇ ਭੁਖੇ ਬਘਿਆੜਾਂ ਵਾਂਗ ਇਸ ਸਮਿਗਰੀ ਤੇ ਟੁੱਟ ਕੇ ਪੈ ਗਏ। ਉਧਰ ਮਾਤਾ ਜੀ ਬੜੀ ਨਿਮਰ ਸੁਰ ਵਿੱਚ ਕਹਿਣ ਲਗੇ—"ਬੱਚਿਓ! ਮੈਂ ਪ੍ਰਸ਼ਾਦ ਪਾਣੀ ਤਿਆਰ ਕਰਾ ਕੇ ਆਸ਼ਰਮਾਂ ਵਿੱਚ ਟਿਕੇ ਹੋਏ, ਸਾਧੂ ਮਹਾਤਮਾਵਾਂ ਨੂੰ ਪ੍ਰਸ਼ਾਦ ਛਕਾ ਕੇ ਵਾਪਸ ਪਰਤ ਰਹੀ ਸਾਂ, ਤਾਂ ਇਕ ਲੰਗੋਟ ਬੰਦ ਨਾਗਾ ਸਾਧੂ ਬੋਲਿਆ—"ਮਾਤਾ ਜੀ! ਉਹ ਦੂਰ ਸਾਰੇ ਇਕ ਟੁੱਟੇ ਹੋਏ ਖੋਲੇ ਵਿੱਚ ਤਿੰਨ ਨੌਜਵਾਨ ਸਾਧੂ ਭੁਖੇ ਭਾਣੇ ਮੁਰਦਿਆਂ ਵਾਂਗਣ ਪਏ ਮੌਤ ਦੀਆਂ ਘੜੀਆਂ ਗਿਣ ਰਹੇ ਹਨ। ਨਾ ਉਹ ਬਾਹਰ ਨਿਕਲਦੇ ਹਨ, ਨਾ ਉਹਨਾਂ ਦੀ ਪੇਟ ਪੂਰਤੀ ਹੁੰਦੀ ਹੈ। ਬਸ ਕਿਸੇ ਵੇਲੇ ਆਪਣੇ ਆਸਣ ਤੋਂ ਉਠ ਕੇ ਬਾਹਰ ਲਗੇ ਹੋਏ ਹੈਂਡ ਪੰਪ ਤੋਂ ਪਿਆਸ ਬੁਝਾ ਕੇ ਫਿਰ ਡਿਗਦੇ ਢਹਿੰਦੇ ਆਪਣੇ ਆਸਣ ਤੇ ਜਾ ਲੇਟਦੇ ਹਨ।" ਉਸ ਸਾਧੂ ਦੀ ਗਲ ਸੁਣ ਮੈਂ ਘਰ ਵਾਪਸ ਪਰਤ, ਗਰਮਾ ਗਰਮ ਪੂੜੀਆਂ, ਛੋਲੇ, ਸਬਜ਼ੀ ਤੇ ਕੜਾਹ ਪ੍ਰਸ਼ਾਦ ਲੈ ਕੇ ਤੁਹਾਡੀ ਸੇਵਾ ਵਿੱਚ ਹਾਜ਼ਰ ਹੋਈ ਆਂ। ਮੇਰੇ ਪੁਤਰੋ! ਪ੍ਰਸ਼ਾਦ ਛਕ ਕੇ ਮੈਨੂੰ ਅਸੀਸਾਂ ਦਿਉ ਕਿ ਇਸੇ ਤਰ੍ਹਾਂ ਮੈਂ ਤੁਹਾਡੇ ਵਰਗੇ ਸਾਧੂ ਮਹਾਤਮਾ ਦੀ ਸੇਵਾ ਕਰ ਸਕਿਆ ਕਰਾਂ।

ਮਾਤਾ ਜੀ ਦੀ ਗੱਲ ਸੁਣੀ ਅਣਸੁਣੀ ਕਰਕੇ ਅਸੀਂ ਆਪਣੇ ਸ਼ਿਕਾਰ ਤੇ ਪਹਿਲਾਂ ਵਾਂਗ ਹੀ ਝਪਟਦੇ ਰਹੇ। ਮੂੰਹੋਂ ਗਲ ਨਾ ਨਿਕਲੇ। ਜਦ ਪ੍ਰਸ਼ਾਦ ਛਕ ਕੇ ਪੇਟ ਦੀ ਚੰਗੀ ਤਰ੍ਹਾਂ ਪੂਰਤੀ ਹੋ ਗਈ ਤਾਂ ਬਾਹਰ ਨਿਕਲ ਕੇ ਰਜ ਕੇ ਪਾਣੀ ਪੀਤਾ। ਹੱਥ ਮੂੰਹ ਧੋਤਾ, ਤੇ ਹੱਥ ਜੋੜ ਮਾਤਾ ਜੀ ਦੇ ਚਰਨਾਂ ਵਿੱਚ ਸਿਰ ਰੱਖ ਦਿੱਤਾ। ਇਕ ਵਾਰ ਹੀ ਤਿੰਨਾਂ ਦੇ ਮੂੰਹ ਚੋਂ ਨਿਕਲ ਗਿਆ— "ਮਾਤਾ ਜੀ! ਤੁਸੀਂ ਭਗਵਾਨ ਬਣਕੇ ਬਹੁੜੇ ਹੋ, ਨਹੀਂ ਤਾਂ ਅਜ ਦੀ ਰਾਤ ਕਿਸੇ ਵੇਲੇ ਵੀ ਅਸੀਂ ਰੱਬ ਨੂੰ ਪਿਆਰ ਹੋ ਜਾਂਦੇ ਤੇ ਕਮੇਟੀ ਵਾਲੇ ਸਵੇਰੇ ਆ ਕੇ ਸਾਡੇ ਤਿੰਨਾਂ ਦੀਆਂ ਲਾਸ਼ਾਂ ਨੂੰ ਲਾ-ਵਾਰਸ ਸਮਜ ਕੇ ਫੂਕ ਦੇਂਦੇ। ਥੋਹੜੀ ਦੇਰ ਰੁਕ ਕੇ ਉਹ ਬੋਲੇ :

"ਇਸ ਪਿਛੋਂ ਭਾਰਤੀ ਜੀ ਤੇ ਦਾਤਾ ਜੀ! ਬਸ ਅਸੀਂ ਇਥੋਂ ਦੇ ਹੀ ਹੋ ਕੇ ਰਹਿ ਗਏ। ਸਾਡੇ ਮਰਨ ਵਰਤ ਦੀ ਖ਼ਬਰ ਚੁ-ਪਾਸੇ ਗੂੰਜ ਉਠੀ। ਰੋਜ਼ ਸਵੇਰੇ ਸ਼ਾਮ ਕਦੀ ਕਿਸੇ ਆਸ਼ਰਮ ਤੋਂ ਕਦੇ ਕਿਸੇ ਖੇਤਰ ਤੋਂ ਸਾਨੂੰ ਕੜਾਹ ਪੂੜੀਆਂ ਤੇ ਦਾਲ ਭਾਜੀ ਦੇ ਪਰੋਸੇ ਹੋਏ ਥਾਲ ਪਹੁੰਚਣ ਲਗ ਪਏ। ਕਈ ਦਾਤਾ ਲੋਕ ਪ੍ਰਸ਼ਾਦ ਪਾਣੀ ਦੇ ਨਾਲ ਮਾਇਆ ਦੇ ਗੱਫੇ ਵੀ ਭੇਜ ਦੇਂਦੇ, ਜਿਸ ਨਾਲ ਅਸੀਂ ਆਪਣੀ ਟੁਟੀ-ਭਜੀ ਕੁਟੀਆ ਨੂੰ ਮੁਰੰਮਤ ਕਰ ਲਿਆ। ਰਜ਼ਾਈਆਂ, ਕੰਬਲ ਆਦਿ ਦੀ ਭਰਮਾਰ ਹੋ ਗਈ ਤੇ ਅਸੀਂ ਤਿੰਨੇ ਭੁਖੜ ਜੱਟ, ਸਾਧੂਆਂ ਤੇ ਮੁੜ ਰੌਣਕ ਆ ਗਈ ਤੇ ਇਹ ਸੀ ਸਾਰੀ ਸਾਡੀ ਅਰੰਭ ਦੀ ਵਿਥਿਆ, ਮਹਾਰਾਜ!

"ਕਈ ਸਾਲ ਇਸੇ ਤਰ੍ਹਾਂ ਹੀ ਚਕਰ ਚਲਦਾ ਰਿਹਾ। ਮਗਰੋਂ ਵਿਵੇਕ ਆਸ਼ਰਮ ਦਾ ਪ੍ਰਬੰਧਕ ਜਲਾਲ ਪਿੰਡ ਦੇ ਰਹਿਣ ਵਾਲੇ ਗੁਰੂ ਜੀ ਨੇ ਮੈਨੂੰ ਬਣਾ ਦਿੱਤਾ ਤੇ ਹੁਣ ਵਾਲਾ ਆਸ਼ਰਮ ਉਨ੍ਹਾਂ ਮਹਾਂ ਪੁਰਸ਼ ਦੇ ਨਾਂ ਤੇ ਚਲਦਾ ਆ ਰਿਹਾ ਹੈ। ਰੋਜ਼ ਦਿਨੇ ਤੇ ਸ਼ਾਮ, ਵਡੇ ਵਡੇ ਆਸ਼ਰਮਾਂ ਤੋਂ ਇਥੇ ਠਹਿਰੇ ਹੋਏ ਯਾਤਰੂਆਂ ਤੇ ਸਾਡੇ ਲਈ ਪ੍ਰਸ਼ਾਦ ਪਾਣੀ ਆ ਜਾਂਦਾ ਹੈ ਤੇ ਅਸੀਂ ਸਾਰਾ ਦਿਨ ਉਸ ਪ੍ਰਭੂ ਦੀ ਭਗਤੀ ਵਿਚ ਸਰਸ਼ਾਰ ਰਹਿੰਦੇ ਹਾਂ।"

ਇਕ ਦਿਨ ਵਿਵੇਕ ਆਸ਼ਰਮ ਦੇ ਲੰਗਰ ਵਿੱਚ ਪ੍ਰਸ਼ਾਦ ਛਕ ਰਹੇ ਸਾਂ। ਦੇਸੀ ਕੜਾਹ ਪ੍ਰਸ਼ਾਦ ਵਡਾ ਕੌਲਾ ਸਾਡੇ ਪਾਸ ਛਕਣ ਲਈ ਪੁਜਾ। ਭਾਰਤੀ ਜੀ ਨੇ ਉਸ ਚੋਂ ਚੁਟਕੀ ਕੁ ਪ੍ਰਸਾਦ ਰਖਕੇ ਕੌਲਾ ਵਾਪਸ ਕਰ ਦਿਤਾ। ਮੈਂ ਕਿਹਾ ਇਹ ਕੀ ਭਾਰਤੀ ਜੀ। ਉਹ ਬੋਲੇ ਅਸੀਂ ਇੰਨਾ ਹੀ ਖਾਣਾ ਪੀਣਾ ਸੀ। ਮੈਂ ਕਿਹਾ, ਮੈਂ ਤਾਂ ਇਹ ਸਾਬਤ ਸਬੂਤ ਕੌਲਾ ਛਕ ਲੈਣਾ ਸੀ। ਮੇਰੀ ਗਲ ਸੁਣ ਉਹ ਬੜੇ ਹੱਸੇ। ਅਗਲੇ ਦਿਨ ਉਨ੍ਹਾਂ ਦੇ ਲੰਗਰ ਪਹੁੰਚ ਅਸੀਂ ਰਜ ਕੇ ਕੜਾਹ ਪ੍ਰਸ਼ਾਦ ਛਕਿਆ।

ਇਹਨੀਂ ਦਿਨੀਂ ਸਾਡਾ ਤੀਜਾ ਸਾਥੀ ਡਾਕਟਰ ਮਨਜੀਤ ਸਿੰਘ (ਦਿਮਾਗੀ ਬੀਮਾਰੀਆਂ ਦੇ ਮਾਹਿਰ-ਸਫ਼ਦਰ ਜੰਗ ਹਸਪਤਾਲ, ਨਵੀਂ ਦਿਲੀ) ਸਾਨੂੰ ਇਸ ਆਸ਼ਰਮ ਵਿੱਚ ਆ ਮਿਲਿਆ। ਇਸ ਤਰ੍ਹਾਂ ਅਸੀਂ ਤਿੰਨੇ ਸਾਥੀ ਹਰਦਵਾਰ ਦੇ ਸਾਰੇ ਆਸ਼ਰਮਾਂ ਤੇ ਨੇੜੇ ਤੇੜੇ ਦੇ ਪਹਾੜਾਂ ਉਪਰ ਬਣੇ ਪੁਰਾਤਨ ਮੰਦਰਾਂ ਦੇ ਦਰਸ਼ਨ ਤੇ ਰਿਸ਼ੀਕੇਸ਼ ਦੀ ਯਾਤਰਾ ਕਰਨ ਮਗਰੋਂ ਵਾਪਸ ਦਿਲੀ ਆ ਗਏ।

ਇਸ ਯਾਤਰਾਂ ਤੋਂ ਕੁਝ ਮਹੀਨਿਆਂ ਮਗਰੋਂ ਮੇਰੇ ਸਾਥੀ ਡਾਕਟਰ ਅਮਰ ਭਾਰਤੀ ਨੇ ਬੜੀ ਦੁਖਦਾਈ ਖ਼ਬਰ ਸੁਣਾਈ ਕਿ ਹਰਦਵਾਰ ਵਾਲੇ ਉਸ ਆਸ਼ਰਮ ਜਿਥੇ ਸਾਡਾ ਕਈ ਦਿਨ ਨਿਵਾਸ ਅਸਥਾਨ ਸੀ, ਦੇ ਪ੍ਰਬੰਧਕ ਤਿਖਸ਼ਮੁਨੀ ਦੀ ਅਚਾਨਕ ਮ੍ਰਿਤੂ ਹੋ ਗਈ। ਉਹ ਸਵੇਰ ਸਾਰ ਇਸ਼ਨਾਨ ਕਰਕੇ ਆਪਣੇ ਗਿਲੇ ਬਸਤਰ ਤੇ ਕਛਹਿਰਾ ਬਨੈਨ ਤੌਲੀਆ ਆਦਿ ਆਸ਼ਰਮ

ਦੇ ਦਲਾਨ ਵਿੱਚ ਲਗੀ ਹੋਈ ਲੋਹੇ ਦੀ ਤਾਰ ਤੇ ਪਾਂਦਿਆਂ ਹੋਇਆਂ ਉਸ ਤਾਰ ਚੋਂ ਨਿਕਲਦੀਆਂ ਹੋਈਆਂ ਬਿਜਲੀ ਚਿੰਗਾੜੀਆਂ ਨਾਲ ਜਕੜੇ ਗਏ ਤੇ ਕਿੰਨੀ ਦੇਰ ਉਸ ਤਾਰ ਨਾਲ ਹੀ ਲਟਕੇ ਰਹੇ। ਕਈ ਘੰਟਿਆਂ ਬਾਅਦ ਉਧਰੋਂ ਕੋਈ ਰਾਹਗੀਰ ਲੰਘਿਆ ਤਾਂ ਉਸ ਨੇ ਸ਼ੋਰ ਮਚਾਇਆ। ਪੁਲਸ ਆ ਗਈ, ਉਹਨੇ ਲਕੜ ਦੇ ਫਟੇ ਤੇ ਖੜ੍ਹੋ ਕੇ ਮਹੰਤ ਜੀ ਨੂੰ ਖਿਚ ਕੇ ਉਤਾਰਿਆ। ਹਸਪਤਾਲ ਵਿੱਚ ਪੁਜਣ ਤੇ ਪਤਾ ਲਗਾ ਕਿ ਬਾਰਸ਼ ਕਾਰਨ ਦੀਵਾਰ ਤੋਂ ਬਿਜਲੀ ਆ ਕੇ ਤਾਰ ਵਿੱਚ ਜਾ ਪੁਜੀ। ਉਸ ਕਰੰਟ ਨਾਲ ਹੀ ਮਹੰਤ ਜੀ ਦੀ ਮੌਤ ਹੋ ਗਈ।"

ਮੈਂ ਇਹ ਖਬਰ ਸੁਣ ਕੇ ਸੁੰਨ ਹੋ ਗਿਆ। ਬੜਾ ਪਿਆਰਾ ਸੀ ਉਹ ਤਿਤਖਸ਼ ਮੁੰਨੀ। ਲੋਕ ਸੇਵਕ, ਗਰੀਬ ਪਰਵਰ ਗਰੀਬਾਂ ਤੇ ਬੀਮਾਰਾਂ ਦਾ ਹਮਦਰਦ। ਇਸ ਨੇਕ ਪੁਰਸ਼ ਦੀ ਮੌਤ ਦੀ ਖ਼ਬਰ ਨਾਲ ਬੜਾ ਡੂੰਘਾ ਸਦਮਾ ਹੋਇਆ। ਮੁੜ ਸਾਡਾ ਹਰਦਵਾਰ ਜਾਣ ਦਾ ਜੀਅ ਹੀ ਨਹੀਂ ਕੀਤਾ।

(੩)

ਇਹਨੀਂ ਦਿਨੀਂ ਹੀ ਇਕ ਦਿਨ ਮੈਂ ਅਮਰ ਭਾਰਤੀ ਜੀ ਦੇ ਹਰੀ ਨਗਰ (ਘੰਟਾ ਘਰ) ਨਿਵਾਸ ਅਸਥਾਨ ਤੇ ਬੈਠਾ ਹੋਇਆ ਸਾਂ। ਅਮਰ ਭਾਰਤੀ ਜੀ ਪ੍ਰਸ਼ਾਦ ਤਿਆਰ ਕਰ ਰਹੇ ਸਨ ਕਿ ਅਚਾਨਕ ਇਕ ਸੇਵਾਦਾਰ ਨੇ ਆਣ ਕੇ ਖਬਰ ਦਿਤੀ ਕਿ ਸਤਿਗੁਰੂ ਮਹਾਰਾਜ ਜਗਜੀਤ ਸਿੰਘ ਜੀ ਪਧਾਰ ਰਹੇ ਹਨ। ਅਸੀਂ ਦੋਵੇਂ ਸਾਵਧਾਨ ਹੋ ਗਏ। ਕੁਝ ਪਲਾਂ ਵਿੱਚ ਹੀ ਕਾਰਾਂ ਦਾ ਕਾਫਲਾ ਭਾਰਤੀ ਜੀ ਦੇ ਨਿਵਾਸ ਅਸਥਾਨ ਵਾਲੀ ਸੜਕ ਤੇ ਆਣ ਰੁਕਿਆ। ਸਤਿਗੁਰੂ ਜਗਜੀਤ ਸਿੰਘ ਜੀ ਅੰਦਰ ਆ ਗਏ। ਅਸੀਂ ਦੋਹਾਂ ਨੇ ਪ੍ਰਨਾਮ ਕੀਤੀ। ਉਹ ਦੀਵਾਨ ਤੇ ਬਿਰਾਜ ਗਏ ਤੇ ਸੰਗਤਾਂ ਹੇਠਾਂ ਦਰੀ ਤੇ ਬੈਠ ਗਈਆਂ। ਮੈਂ ਉਹਨਾਂ ਨੂੰ ਪੁਛਿਆ—"ਮਹਾਰਾਜ ਜੀ! ਮੇਰਾ ਨਾਂ ਪਿਆਰਾ ਸਿੰਘ ਦਾਤਾ ਹੈ, ਤੁਸੀਂ ਪਛਾਣਿਆਂ ਤੇ ਨਹੀਂ।"

ਉਹ ਹੱਸ ਕੇ ਬੋਲੇ—"ਦਾਤਾ ਜੀ! ਤੁਸੀਂ ਉਹੀ ਹੋ ਨਾ—ਜਿਨ੍ਹਾਂ ਸੰਨ ੧੯੮੩ ਦੀ ਵਿਸ਼ਵ ਪੰਜਾਬੀ ਕਾਨਫਰੰਸ, ਬੰਕਾਕ ਦੇ ਸਮਾਗਮ ਸਮੇਂ ਆਪਣੀ ਵਾਕਫ਼ੀ ਦੇਂਦੇ ਹੋਏ ਕਿਹਾ ਸੀ ਕਿ ਮੈਂ ਡਾ: ਸ਼ਾਨ ਤੋਂ ਵੀਹ ਕਿਤਾਬਾਂ ਵਧ ਲਿਖੀਆਂ ਹਨ। ਤੁਹਾਡੀ ਗਲ ਸੁਣ ਸਰੋਤਿਆਂ ਨੇ ਖੂਬ ਤਾੜੀਆਂ ਮਾਰੀਆਂ ਤੇ ਬੜਾ ਹਾਸਾ ਮਚਿਆ।" ਸਤਿਗੁਰੂ ਜੀ ਤੋਂ ਵਿਸ਼ਵ ਪੰਜਾਬੀ ਕਾਨਫਰੰਸ ਦੀ ਗਲ ਸੁਣ ਮੇਰੀ ਯਾਦ ਦੀ ਘੜੀ ਦੀ ਸੂਈ ਇਕ ਸਾਲ ਪਹਿਲਾਂ ਜਾ ਖੜੋਤੀ। ਇਹ ਕਾਨਫਰੰਸ ਸਤਿਗੁਰੂ ਜਗਜੀਤ ਸਿੰਘ ਤੇ ਨਾਮਧਾਰੀ ਸੰਸਥਾ ਦੀ ਮੇਹਨਤ, ਲਗਨ ਤੇ ਮਾਇਆ ਨਾਲ ਸਿਰੇ ਚੜੀ। ਬੰਕਾਕ ਦੇ ਇਕ ਪੰਜ ਤਾਰਾ ਹੋਟਲ ਦੀ ਸੋਲਵੀਂ ਮੰਜ਼ਿਲ ਦੇ ਵਡੇ ਹਾਲ ਵਿੱਚ ਹੋਈ, ਜਿਸ ਵਿੱਚ ਪੰਜਾਬ, ਦਿਲੀ ਭਾਰਤ ਦੇ ਵਡੇ ਵਡੇ ਸ਼ਹਿਰਾਂ ਤੋਂ ਲੈ ਕੇ ਅਮਰੀਕਾ, ਕੈਨੇਡਾ, ਇੰਗਲੈਂਡ ਤਕ ਦੇ ਪੰਜਾਬੀ ਸਾਹਿਤਕਾਰ ਸ਼ਾਮਲ ਹੋਏ। ਇਹ ਕਾਨਫਰੰਸ ਤਿੰਨ ਦਿਨ ਚਲਦੀ ਰਹੀ। ਪੰਜਾਬੀ ਸਾਹਿਤਕਾਰਾਂ ਨੂੰ ਪੰਜ ਤਾਰਾ ਹੋਟਲ ਵਿੱਚ ਰਿਹਾਇਸ਼ ਮਿਲੀ। ਸਵੇਰ ਸਾਰ ਨਾਸ਼ਤਾ, ਦੁਪਹਿਰ ਦਾ ਖਾਣਾ ਤੇ ਚਾਹ ਦਾ ਖਾਣਾ ਸਭ ਕੁਝ ਹੋਟਲ ਵਲੋਂ ਹੀ ਮਿਲਦਾ ਸੀ। ਇਹ ਹੋਟਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਿਸੇ ਧਨਾਢ ਸੇਵਕ ਦੀ ਮਲਕੀਅਤ ਸੀ। ਉਹ ਸੇਠ ਸੁਰਅੰਮ੍ਰਿਤ ਸਿੰਘ ਇਸ ਵਿਸ਼ਵ ਕਾਨਫਰੰਸ ਤੇ ਸਾਹਿਤਕਾਰਾਂ ਦੀ ਰਿਹਾਇਸ਼ ਆਦਿ ਦੀ ਸੇਵਾ ਕਰਦਿਆਂ ਹੋਇਆਂ, ਸਤਿਗੁਰਾਂ ਵਲੋਂ ਦਿਤਾ ਗਿਆ ਮਾਣ ਸਮਝਦਾ ਸੀ। ਸਮਾਗਮ ਦੇ ਪਹਿਲੇ ਦਿਨ ਦੋ ਸੌ ਲਗਭਗ ਸਾਹਿਤਕਾਰਾਂ ਨੂੰ ਦੋ-ਦੋ ਮਿੰਟ ਆਪਣੀ ਵਾਕਫ਼ੀ ਕਰਾਣ ਲਈ ਸਮਾਂ ਦਿਤਾ ਗਿਆ। ਮੇਰੇ ਤੋਂ ਪਹਿਲਾਂ ਡਾ: ਹਰਨਾਮ ਸਿੰਘ ਸ਼ਾਨ ਨੇ ਆਪਣੀਆਂ ਪ੍ਰਾਪਤੀਆਂ ਬਾਰੇ ਆਪਣੀਆਂ ਪੁਸਤਕਾਂ ਦੇ ਸਬੰਧ ਵਿੱਚ ਆਪਣੀ ਵਡੀ ਲਿਸਟ ਪੜ੍ਹ ਕੇ ਸੁਣਾਈ ਤੇ ਆਪਣੀਆਂ ਉਪਾਧੀਆਂ ਜਿथੇ-ਜਿਥੇ ਉਸਨੇ ਕੰਮ ਕੀਤਾ ਸੀ, ਜਿਨ੍ਹਾਂ ਸੰਸਥਾਵਾਂ ਦੀ ਪ੍ਰਧਾਨਗੀ ਜਾਂ ਵਿਸ਼ੇਸ਼, ਯਾਤਰਾਵਾਂ ਦਾ ਵਿਸ਼ੇਸ਼ ਜ਼ਿਕਰ ਕੀਤਾ ਉਹਨਾਂ ਨੇ ਬੜੇ ਸੋਹਣੇ ਤੇ ਵਿਸ਼ੇਸ਼ ਢੰਗ ਨਾਲ ਆਪਣੀਆਂ ਉਪਾਧੀਆਂ ਦਾ ਜ਼ਿਕਰ ਕੀਤਾ। ਮੈਂ ਵੇਖ ਰਿਹਾ ਸਾਂ ਕਿ ਸਰੋਤੇ ਉਸ ਤਰ੍ਹਾਂ ਦੀ ਜਾਣਕਾਰੀ ਦੇਣ ਨੂੰ ਪਸੰਦ ਨਹੀਂ ਕਰ ਰਹੇ। ਜਦੋਂ ਮੇਰੀ ਵਾਰੀ ਆਈ ਤਾਂ ਮੈਂ ਦੋ ਪਲਾਂ ਵਿੱਚ ਆਪਣੀ ਜਾਣਕਾਰੀ ਇਹਨਾਂ ਸ਼ਬਦਾਂ ਨਾਲ ਦਿਤੀ—"ਮੇਰਾ ਨਾਂ ਪਿਆਰਾ ਸਿੰਘ ਦਾਤਾ ਹੈ। ਦਿੱਲੀ ਮੇਰਾ ਨਿਵਾਸ ਅਸਥਾਨ ਹੈ ਤੇ ਮੈਂ ਡਾ: ਹਰਨਾਮ ਸਿੰਘ ਸ਼ਾਨ ਨਾਲੋਂ ਵੀਹ ਪੁਸਤਕਾਂ ਜ਼ਿਆਦਾ ਲਿਖੀਆਂ ਹਨ।" ਮੇਰੀ ਗਲ ਸੁਣ ਸਾਰੇ ਸਾਹਿਤਕਾਰ ਤੇ ਦਰਸ਼ਕਾਂ ਨੇ ਖੂਬ ਤਾੜੀਆਂ ਮਾਰੀਆਂ ਤੇ ਖਿੜ ਖਿੜਾ ਕੇ ਹਸਦੇ ਹੋਏ ਅਗਲੇ ਸਾਹਿਤਕਾਰ ਦੀ ਜਾਣਕਾਰੀ ਸੁਣਨ ਲਈ ਉਤਸ਼ਾਹਤ ਹੋਏ।

੧੫ ਕੁ ਮਿੰਟ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਰਹੇ। ਵਿਚਾਰ ਵਟਾਂਦਰਾ ਹੁੰਦਾ ਰਿਹਾ। ਜਾਣ ਲਗਿਆਂ ਉਹਨਾਂ ਹੁਕਮ ਕੀਤਾ ਕਿ ਆਉਣ ਵਾਲੇ ਭੈਣੀ ਸਾਹਿਬ ਦੇ ਸਮਾਗਮ ਤੇ ਤੁਸੀਂ ਤੇ ਭਾਰਤੀ ਜੀ ਜ਼ਰੂਰ ਪੁਜਣਾ, ਅਸੀਂ ਕਾਰ ਭੇਜ ਦਿਆਂਗੇ।"

ਇਸ ਤਰ੍ਹਾਂ ਇਸ ਯਾਦਗਾਰੀ ਕਾਫ਼ਲੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਅਸੀਂ ਦੋਵੇਂ ਨਿਹਾਲ ਹੋ ਗਏ।

*੮੦/੧੪ ਬੀ ਮਾਲਵੀਆ*
*ਨਵੀਂ ਦਿੱਲੀ ੧੭*

# ਗੁਰਬਖਸ਼ ਸਿੰਘ 'ਪ੍ਰੀਤਲੜੀ' ਦਾ ਧਰਮ ਵਿਸ਼ਵਾਸ

—ਸਵਰਨ ਸਿੰਘ ਸਨੇਹੀ, ਐਮ. ਏ.

ਭਾਰਤੀ ਧਰਮਾਂ ਵਿਚ ਕੀਰਤਨ ਦੀ ਬਹੁਤ ਮਹਾਨਤਾ ਮੰਨੀ ਜਾਂਦੀ ਹੈ, ਪਰ ਜ਼ਰੂਰੀ ਨਹੀਂ ਕਿ ਕੀਰਤਨ ਦਾ ਹਰ ਸ੍ਰੋਤਾ ਉਸਦਾ ਰਸੀਆ ਵੀ ਹੋਵੇ। ਗੁਰਬਖਸ਼ ਸਿੰਘ ਕੀਰਤਨ ਦਾ ਕੇਵਲ ਸ੍ਰੋਤਾ ਹੀ ਨਹੀਂ, ਸਗੋਂ ਰਸੀਆ ਵੀ ਸੀ। ਰਾਮਬਾਗ ਅੰਮ੍ਰਿਤਸਰ ਵਿਚ ਹੋਣ ਵਾਲੇ ਕੀਰਤਨ ਦਰਬਾਰਾਂ ਵਿਚ ਉਹ ਅਕਸਰ ਇਕਾਗਰ ਮਨ ਹਾਜ਼ਰੀ ਭਰਨ ਦਾ ਆਦੀ ਸੀ। ਅੰਮ੍ਰਿਤ ਵੇਲੇ ਦੇ ਕੀਰਤਨ ਦਾ ਰਸ ਹੋਰ ਵੀ ਵੱਖਰਾ ਹੁੰਦਾ ਹੈ। ਨਾਮਧਾਰੀ ਰਾਗੀਆਂ ਵਲੋਂ ਅੰਮ੍ਰਿਤ ਵੇਲੇ ਕੀਤੇ ਜਾਂਦੇ ਕੀਰਤਨ ਨੂੰ ਸੁਣਕੇ ਉਹਨੇ ਲਿਖਿਆ ਹੈ, "ਗੁਰੂ ਰਾਮ ਸਿੰਘ ਨੇ ਇਮਾਰਤਾਂ ਦੇ ਜਾਦੂ ਤੋਂ ਜਾਨ ਛੁਡਾਈ, ਭਜਨ ਕੀਰਤਨ ਲਈ ਖੁਲ੍ਹੇ ਆਕਾਸ਼ ਦੇ ਪ੍ਰਭਾਵ ਦੀ ਮਹਿਮਾ ਕੀਤੀ। ਭੈਣੀ ਸਾਹਿਬ ਵਿਖੇ ਅੰਮ੍ਰਿਤ ਵੇਲੇ ਦੇ ਦੀਵਾਨ ਬਾਹਰ ਮੈਦਾਨ ਵਿਚ ਹੀ ਲਗਦੇ ਹਨ, ਉਥੇ ਆਲੀਸ਼ਾਨ ਛੱਡ ਕੇ ਸਾਦਾ ਜਿਹਾ ਗੁਰਦੁਆਰਾ ਵੀ ਨਹੀਂ, ਪਰ ਜੋ ਰਸ ਕੀਰਤਨ ਦਾ ਉਥੇ ਹੈ, ਉਹ ਮੈਨੂੰ ਕਿਸੇ ਹੋਰ ਥਾਂ ਨਹੀਂ ਆਇਆ।"੪੪

ਗੁਰਬਖਸ਼ ਸਿੰਘ ਦਾ ਵਿਚਾਰ ਸੀ ਕਿ ਜੇ ਕੀਰਤਨੀਆ ਆਪ ਤ੍ਰਿਸ਼ਨਾ ਰਹਿਤ ਹੋ ਕੇ ਤੇ ਰਸ ਵਿਚ ਭਿੱਜ ਕੇ ਕੀਰਤਨ ਕਰੇ ਤਦ ਹੀ ਉਸ ਦੇ ਕੀਰਤਨ ਵਿਚ ਰਸ ਪੈਦਾ ਹੋਏਗਾ। "ਸ਼ਬਦ ਕੀਰਤਨ ਹੋਵੇ, ਰੋਜ਼ ਹੋਵੇ, ਮਨੋਹਰ ਰਾਗ ਵਿਚ ਹੋਵੇ, ਉਛਲਦੇ ਹਿਰਦਿਆਂ ਵਿਚੋਂ ਹੋਵੇ। ਜੇ ਢੋਲਕੀਆਂ ਛੈਣੇ ਚਿਮਟੇ ਹੀ ਬਹੁਤ ਮਕਬੂਲ ਹਨ, ਤਾਂ ਏਨਾਂ ਨਾਲ ਵੀ ਮੇਰਾ ਕੋਈ ਰੋਸ ਨਹੀਂ, ਪਰ ਠੰਢ ਪਾਣ ਵਾਲਾ ਰਾਗ ਹੋਵੇ, ਦਿਲੇ ਧੂ ਪਾਣ ਵਾਲੀ ਅਦਾਇਗੀ ਹੋਵੇ, ਨਿਰਾਪੁਰਾ ਜ਼ੋਰ ਧੱਕਾ ਹੀ ਨਾ ਹੋਵੇ, ਜ਼ੋਰ ਨਾਲ ਸਿਰ ਫੇਰਨਾ ਤੇ ਢੋਲਕੀ ਵਿਚਾਰੀ ਦੀ ਕੁਟ ਭੰਨ ਹੀ ਨਾ ਹੋਵੇ।"੪੫

ਸੋਚਣੀ ਹਰ ਵਿਅਕਤੀ ਦੀ ਆਪੋ ਆਪਣੀ ਹੁੰਦੀ ਹੈ ਜਿਸ ਕਰਕੇ ਸੁਭਾਵਕ ਹੀ ਹਰ ਵਿਅਕਤੀ ਆਪਣੇ ਢੰਗ ਨਾਲ ਸੋਚਦਾ ਹੈ ਤੇ ਇਸੇ ਕਰਕੇ ਉਸਦੇ ਵਿਚਾਰਾਂ ਦਾ ਹੋਰਨਾਂ ਨਾਲੋਂ ਭਿੰਨ ਹੋਣਾ ਕੋਈ ਅਲੋਕਾਰ ਗੱਲ ਨਹੀਂ। ਚਾਹੇ ਇਹ ਵਿਸ਼ੇਸ਼ਤਾ ਹੋਵੇ ਜਾਂ ਔਗੁਣ, ਇਹ ਗੁਰਬਖਸ਼ ਸਿੰਘ ਵਿਚ ਵੀ ਮੌਜੂਦ ਸੀ। ਅਸੀਂ ਦੇਖ ਚੁੱਕੇ ਹਾਂ ਕਿ ਉਹ ਸਰੀਰਕ, ਹਾਰਦਿਕ ਤੇ ਮਾਨਸਿਕ ਤੌਰ ਤੇ ਸਿੱਖ ਸੀ। ਪਰ ਪੜ੍ਹਿਆ-ਲਿਖਿਆ, ਇੰਜਨੀਅਰ ਤੇ ਬਦੇਸ਼ਾਂ ਦੇ ਵਿਗਿਆਨਕ ਮਾਹੌਲ ਵਿਚ ਵਿਚਰਿਆ ਹੋਣ ਕਾਰਨ ਉਸ ਦਾ ਦਿਮਾਗ ਵਿਗਿਆਨਕ ਸੋਚ ਵਾਲਾ ਸੀ।

ਬਹੁਤੇ ਲੋਕਾਂ ਦਾ ਵਿਸ਼ਵਾਸ ਹੈ ਕਿ ਵਿਗਿਆਨ ਤੇ ਧਰਮ ਦੋਵੇਂ ਪ੍ਰਸਪਰ ਵਿਰੋਧੀ ਹਨ। ਕੁਝ ਗੱਲਾਂ ਤਾਂ ਅਜਿਹੀਆਂ ਹਨ ਜੋ ਧਾਰਮਿਕ ਸਾਹਿਤ ਵਿਚ ਸਦੀਆਂ ਪੁਰਾਣੀਆਂ ਹਨ, ਪਰ ਵਿਗਿਆਨ ਨੇ ਆਪਣੀਆਂ ਖੋਜਾਂ ਨਾਲ ਉਨ੍ਹਾਂ ਦੀ ਹੁਣ ਪੁਸ਼ਟੀ ਕਰਨੀ ਸ਼ੁਰੂ ਕਰ ਦਿੱਤੀ ਹੈ। ਉਦਾਹਰਣ ਵਜੋਂ, ਜਦੋਂ ਗੁਰੂ ਨਾਨਕ ਦੇਵ ਨੇ 'ਪਾਤਾਲਾ ਪਾਤਾਲ ਲਖ ਅਗਾਸਾ ਆਗਾਸਾ' ਦਾ ਨਾਅਰਾ ਦਿੱਤਾ ਤਦ ਆਮ ਲੋਕਾਂ ਦੀ ਤਾਂ ਗੱਲ ਹੀ ਕੀ ਧਾਰਮਿਕ ਆਗੂਆਂ ਨੇ ਵੀ ਇਸ ਤੇ ਬਹੁਤ ਕਿੰਤੂ-ਪ੍ਰੰਤੂ ਕੀਤਾ। ਬਗ਼ਦਾਦ ਦੇ ਪੀਰ ਦਸਤਗੀਰ ਨੇ ਬੜੀ ਔਖਿਆਈ ਮੰਨੀ :

ਪਾਤਾਲਾਂ ਆਕਾਸ਼ ਲਖ ਓੜਕ ਭਾਲੀ ਖਬਰ ਸੁਨਾਈ।੪੬

ਪਰ ਗੁਰਬਖਸ਼ ਸਿੰਘ ਦੱਸਦਾ ਹੈ ਕਿ "ਅੱਜ ਸਾਇੰਸ ਦੇ ਚਾਨਣ ਨੇ ਸਾਨੂੰ ਸਭਨਾਂ ਨੂੰ ਇਹ ਮੰਨਵਾ ਦਿੱਤਾ ਹੈ ਕਿ ਬ੍ਰਹਿਮੰਡ ਦਾ ਇਕੋ ਇਕ ਸੋਮਾ ਹੈ, ਇਕੋ ਇਕ ਅਸਲਾ ਤੇ ਇਕੋ ਮਨੋਰਥ ਹੈ। ਏਸ ਅਸਗਾਹ ਅਮਿਤ ਪੁਲਾੜ ਵਿਚ ਕਰੋੜਾਂ ਹੀ ਸੂਰਜ, ਸਿਤਾਰੇ ਧਰਤੀਆਂ ਤੇ ਚੰਨ ਹਨ। ਤੇ ਇਨ੍ਹਾਂ ਵਿਚੋਂ ਹਰ ਕੋਈ ਏਸ ਕਰਕੇ ਆਪਣੀ ਥਾਂ ਉੱਤੇ ਟਿਕਿਆ ਹੋਇਆ ਹੈ ਕਿਉਂਕਿ ਹੋਰ ਸਾਰੇ ਆਪਣੀ ਥਾਂ ਸਿਰ ਰਹਿੰਦੇ ਹਨ।"੪੭ ਇਸ ਤੋਂ ਬਿਨਾਂ ਕੁਝ ਗੱਲਾਂ ਅਜਿਹੀਆਂ ਵੀ ਹਨ ਜਿਨ੍ਹਾਂ ਬਾਰੇ ਜਾਂ ਤਾਂ ਵਿਗਿਆਨ ਅਜੇ ਚੁੱਪ ਹੈ ਤੇ ਜਾਂ ਕੋਈ ਖੋਜ ਨਹੀਂ ਹੋ ਸਕੀ। ਇਹ ਖੋਜ ਵੀ ਅਸਲ ਵਿਚ ਵਿਗਿਆਨੀਆਂ ਦੇ ਆਪਣੇ ਮਨ ਦੀ ਸੇਧ ਤੇ ਨਿਰਭਰ ਕਰਦੀ ਹੈ। ਇਕ ਧਾਰਮਿਕ ਸੁਭਾਉ ਵਾਲਾ ਵਿਗਿਆਨੀ ਹੀ ਕਿਸੇ ਧਾਰਮਿਕ ਵਿਸ਼ਵਾਸ ਨੂੰ ਵਿਗਿਆਨਕ ਤੱਥ ਵਿਚ ਬਦਲਣ ਦੀ ਸੋਚ ਸਕਦਾ ਹੈ। ਗੁਰਬਖਸ਼ ਸਿੰਘ ਦੀ ਸਿੱਖੀ ਨੇ, ਸਿੱਖ ਸਿਧਾਂਤਾਂ ਤੇ ਵਿਸ਼ਵਾਸਾਂ ਨੂੰ ਗੈਰ ਹਿੰਦੁਸਤਾਨੀ ਵਿਗਿਆਨਕ ਸੋਚ ਵਾਲੀ ਤੇ ਪਦਾਰਥਵਾਦੀ ਦੁਨੀਆਂ ਨਾਲ ਸਾਂਝਿਆਂ ਕਰਨ ਲਈ ਉਸਨੂੰ ਪਰੇਰਿਆ। ਇਹ ਕਾਰਜ ਇੰਨਾ ਸੌਖਾ ਨਹੀਂ ਜਿੰਨਾਂ ਕੋਈ ਕਿਆਸ ਕਰਦਾ ਹੈ। ਇਸਦੇ ਦੋ ਕਾਰਨ ਮੁੱਖ ਜਾਪਦੇ ਹਨ— ਇਕ ਤਾਂ ਇਹ ਕਿ ਜਿਸ 'ਕੀ, ਕਿਉਂ ਤੇ ਕਿਵੇਂ' ਦਾ ਨਿਸ਼ਠਾਵਾਦੀ ਧਾਰਮਿਕ ਖੇਤਰ ਵਿਚ ਕੋਈ ਸਥਾਨ ਨਹੀਂ ਹੁੰਦਾ, ਉਹੀ ਵਿਗਿਆਨਕ ਸੋਚ ਦਾ ਆਧਾਰ ਹੁੰਦੇ ਹਨ। ਤੇ ਇਹੋ ਗੱਲ ਬਹੁਤੀ ਵਾਰੀ ਦੋਹਾਂ ਧਿਰਾਂ ਵਿਚ ਭੁਲੇਖੇ ਅਤੇ ਉਨ੍ਹਾਂ ਦੇ ਫਲਸਰੂਪ ਉਪਜੇ ਪ੍ਰਸਪਰ ਵਿਰੋਧ ਦਾ ਕਾਰਨ ਬਣਦੀ ਹੈ। ਦੂਜੇ, ਪਦਾਰਥਵਾਦੀ ਦੁਨੀਆਂ ਨੂੰ ਧਾਰਮਿਕ ਵਿਸ਼ਵਾਸ ਜਾਂ ਧਾਰਨਾਵਾਂ ਸਮਝਾਉਣ ਲਈ ਉਨ੍ਹਾਂ ਲੋਕਾਂ ਦੀ ਹੀ ਬੋਲੀ ਤੇ ਸ਼ਬਦਾਵਲੀ ਦਾ ਆਸਰਾ ਲੈਣਾ ਪੈਂਦਾ ਹੈ। ਇਹ ਜਤਨ

ਧਾਰਮਿਕ ਬਿਰਤੀ ਵਾਲੇ ਬਹੁਤੇ ਵਿਅਕਤੀਆਂ ਨੂੰ ਰਾਸ ਨਹੀਂ ਬੈਠਦੀ ਜਿਸ ਕਰਕੇ ਬਦੇਸ਼ੀ ਤੇ ਅਨੁਮਤੀ ਲੋਕਾਂ ਵਿਚ ਗੁਰੂ ਸਾਹਿਬਾਨ ਦਾ ਉੱਚ ਚਰਿੱਤਰ ਪੇਸ਼ ਕਰਨ ਦੀ ਚੇਸ਼ਟਾ ਕਰਨ ਵਾਲਾ ਵਿਅਕਤੀ ਇਨ੍ਹਾਂ ਲੋਕਾਂ ਦੀ ਕਰੋਪੀ ਦਾ ਸ਼ਿਕਾਰ ਹੋ ਜਾਂਦਾ ਹੈ। ਗੁਰਬਖਸ਼ ਸਿੰਘ ਨਾਲ ਵੀ ਇਹ ਕੁਛ ਵਾਪਰਿਆ।

ਭਾਰਤੀ ਸੰਸਕ੍ਰਿਤੀ ਵਿਚ ਸਿਮਰਨ ਨੂੰ ਅਧਿਆਤਮਵਾਦੀ ਦਾ ਜੀਵਨ-ਧਾਰ ਮੰਨਿਆ ਜਾਂਦਾ ਹੈ। ਸਿਮਰਨ ਵਿਧੀ ਬਾਰੇ ਧਰਮਾਲੰਭੀਆਂ ਵਿਚ ਮਤਭੇਦ ਵੀ ਕਾਫੀ ਹਨ। ਗੁਰਬਖਸ਼ ਸਿੰਘ ਦੀ ਸਿਮਰਨ ਬਾਰੇ ਸੋਚ ਤੇ ਵਿਆਖਿਆ ਵੀ ਕੱਟੜ ਜਾਂ ਰੂੜ੍ਹੀਵਾਦੀ ਸਿੱਖਾਂ ਨਾਲੋਂ ਕੁਝ ਵੱਖਰੀ ਸੀ। “ਗੁਰੂਦੇਵ ਜੀ ਨੇ ਦੱਸਿਆ ਸੀ ਕਿ ਸਹੀ ਕਰਮਾਂ ਦੀ ਪ੍ਰੇਰਨਾ ਸੱਚਾਈ, ਪਿਆਰ ਤੇ ਸੰਪੂਰਨਤਾ ਦੇ ਪ੍ਰਮੁੱਖ ਆਦਰਸ਼ (ਪ੍ਰਮਾਤਮਾ, ਪਰਮ ਆਤਮਾ) ਦੇ ਸਦਾ ਸਿਮਰਨ ਵਿਚੋਂ ਮਿਲਦੀ ਹੈ। ਸਿਮਰਨ ਤੋਂ ਭਾਵ ਕਿਸੇ ਗੁਰਮੰਤਰ ਦਾ ਰਟਨ ਕਰਨਾ ਨਹੀਂ, ਸਗੋਂ ਸੱਚਾਈ, ਪਿਆਰ ਤੇ ਸੰਪੂਰਨਤਾ ਦੇ ਆਦਰਸ਼ ਨੂੰ ਸਾਸ ਗਰਾਸ ਚੇਤੇ ਕਰਨਾ ਤੇ ਆਪਣੇ ਜੀਵਨ ਦੀ ਸਫ਼ਲਤਾ ਨੂੰ ਨਿਰੋਲ ਏਸੇ ਆਦਰਸ਼ ਦੀ ਦਿਨੋਂ ਦਿਨ ਵਧਦੀ ਪ੍ਰਾਪਤੀ ਨਾਲ ਤੋਲਣਾ, ਤੇ ਜ਼ਿੰਦਗੀ ਦੇ ਭੁਲਾਵੇ ਲਾਲਚਾਂ ਤੋਂ ਨਿੱਤ ਉਤਾਂਹ ਉਠਦੇ ਜਾਣਾ।”[੪੯] ......ਨਾਮ ਦਾ ਸਿਮਰਨ ਮਨੋਵਿਗਿਆਨਕ ਸਾਇੰਸ ਦੀ ਚੂਲ ਵੀ ਹੈ। ਸਭ ਸਫਲਤਾਵਾਂ ਤੇ ਸਭ ਕ੍ਰਿਸ਼ਮੇ ਏਸ ਸਿਮਰਨ ਦੀ ਹੀ ਕਿਰਤ ਹਨ। ਇਸ ਦਾ ਸਾਇੰਸੀ ਨਾਂ ਸਵੈ-ਅਰਾਧਨਾ ਹੈ। ...ਜੇ ਤੁਸੀਂ ਪੂਰੀ ਲਿਵ ਨਾਲ ਉਹਦਾ ਸਿਮਰਨ ਕਰਦੇ ਹੋ, ਤਾਂ ਹੌਲੀ ਹੌਲੀ ਆਪਣੀ ਕਲਪਨਾ ਦਾ ਚਿੱਤਰ ਬਣਦੇ ਜਾਓਗੇ ਤੇ ਇਕ ਸਮੇਂ ਸਾਸ ਗਰਾਸ ਸਿਮਰਨ ਦੀ ਅਵਸਥਾ ਤੁਹਾਡੀ ਬਣ ਜਾਏਗੀ।”[੫੦]

ਗੁਰਮਤਿ ਦੇ ਵੰਡ ਛਕਣ ਦੇ ਸਿਧਾਂਤ ਨੂੰ ਉਹ ਸਾਂਝੀਵਾਲਤਾ ਦਾ ਪੰਜ ਸਦੀਆਂ ਪਹਿਲਾਂ ਬੱਝਾ ਮੁੱਢ ਸਮਝਦਾ ਹੈ। ਕਿਉਂਕਿ ਉਸ ਅਨੁਸਾਰ “ਸਮਾਜੀ ਇਨਕਲਾਬ ਗੁਰੂ ਨਾਨਕ ਦੀ ਮੰਜ਼ਿਲ ਸੀ, ਤੇ ਏਸ ਮੰਜ਼ਿਲ ਉੱਤੇ ਪਹੁੰਚਣ ਦੇ ਪ੍ਰਯਤਨ ਉਹਨਾਂ ਦੀ ਪ੍ਰੇਰਨਾਵਾਂ ਭਰੀ ਜੀਵਨ ਕਹਾਣੀ ਹੈ।” ਦੂਰ ਭਵਿੱਖ ਵੱਲ ਨਿਗ੍ਹਾ ਮਾਰਦਿਆਂ ਉਹਨੇ ਜੋ ਕੁਝ ਅਨੁਭਵ ਕੀਤਾ ਸੀ ਉਹਨੂੰ ਉਸਦੀ ਭਵਿੱਖਬਾਣੀ ਦਾ ਦਰਜਾ ਦਿੱਤਾ ਜਾ ਸਕਦਾ ਹੈ। “ਵੰਡ ਛਕਣ ਦਾ ਸਿਧਾਂਤ”, ਉਹ ਲਿਖਦਾ ਹੈ, “ਆਉਣ ਵਾਲੇ ਯੁੱਗ ਦਾ ਪੂਰਨਾ ਹੈ। ਵਿਗਾਸ ਕਰਦੀ ਮਨੁੱਖਾ ਜ਼ਿੰਦਗੀ ਏਡੀ ਗੁੰਝਲਦਾਰ ਹੋ ਜਾਏਗੀ ਕਿ ਸਾਂਝੀਵਾਲਤਾ ਦੇ ਸਿਧਾਂਤ ਦੇ ਛੁਟ ਇਹਦੇ ਕੋਲ ਅਗੇਰੇ ਵਿਗਸਣ ਲਈ ਕੋਈ ਰਾਹ ਨਹੀਂ ਰਹਿ ਜਾਏਗਾ। ਏਸ ਸਿਧਾਂਤ ਨੂੰ ਜੇ ਅਪਣਾਇਆ ਨਾ ਗਿਆ ਤਾਂ ਸਾਰੀ ਮਨੁੱਖਤਾ ਇਕ ਪਰਿਵਾਰ ਨਹੀਂ ਬਣ ਸਕੇਗੀ। ਉਸ ਹਾਲਤ ਵਿਚ ਮੁਲਕ ਮੁਲਕ ਨਾਲ, ਕੌਮ ਕੌਮ ਨਾਲ, ਫਿਰਕਾ ਫਿਰਕੇ ਨਾਲ, ਰੰਗ ਰੰਗ ਨਾਲ ਭਿੜ ਕੇ ਤੇ ਆਪਣੇ ਮਾਰੂ ਬੰਬ ਵਰਤ ਕੇ ਆਤਮ ਹੱਤਿਆ ਲਈ ਮਜਬੂਰ ਹੋ ਜਾਏਗਾ। ਗੁਰੂ ਨਾਨਕ ਦੀ ਅਮੋਲ ਸਿਖਿਆ ਅੱਜ ਸਾਨੂੰ ਆਤਮ ਹੱਤਿਆ ਤੋਂ ਬਚਣ ਲਈ ਪ੍ਰੇਰਦੀ ਹੈ, ਪਰ ਅਫਸੋਸ ਹੈ ਕਿ ਆਪਣੇ ਆਪ ਨੂੰ ਉਹਦੇ ਸਿੱਖ ਅਖਵਾਣ ਵਾਲਿਆਂ ਨੇ ਏਸ ਸੁਨਹਿਰੀ ਸਿੱਖਿਆ ਦਾ ਯੋਗ ਪ੍ਰਚਾਰ ਨਹੀਂ ਕੀਤਾ।”[੫੧] “ਜੋ ਗੁਰੂ ਸਾਹਿਬ ਨੇ ਪੰਜ ਸੌ ਵਰ੍ਹੇ ਪਹਿਲਾਂ ਕਲਪਨਾ ਵਿਚ ਲਿਆਂਦਾ, ਉਹ ਨਵੇਂ ਯੁੱਗ ਦੇ ਫਲਾਸਫਰ ਅੱਜ ਤਜਰਬੇ ਤੇ ਦਲੀਲ ਨਾਲ ਸਹੀ ਸਾਬਤ ਕਰ ਰਹੇ ਹਨ।”[੫੨]

ਗੁਰਬਖਸ਼ ਸਿੰਘ ਇਸ ਗੱਲ ਤੇ ਡੂੰਘਾ ਅਫਸੋਸ ਕਰਦਾ ਹੈ ਕਿ ਅਸੀਂ ਸਿੱਖ ਅਜਿਹੀਆਂ ਗੱਲਾਂ ਨੂੰ ਯੋਗ ਤਰੀਕੇ ਨਾਲ ਆਮ ਲੋਕਾਂ ਸਾਹਮਣੇ ਰੱਖ ਕੇ ਨਾ ਤਾਂ ਗੁਰੂ ਸਾਹਿਬ ਦੀ ਵਿਚਾਰਧਾਰਾ ਦਾ ਘੇਰਾ ਚੌੜੇਰਾ ਕਰਨ ਵੱਲ ਧਿਆਨ ਦਿੱਤਾ ਹੈ ਤੇ ਨਾਂ ਹੀ ਲੋਕਾਂ ਦੇ ਗਿਆਨ ਵਿੱਚ ਵਾਧਾ ਕਰਕੇ ਉਹਨਾਂ ਦੇ ਜੀਵਨ ਨੂੰ ਸੋਧਿਆਂ ਕਰਨ ਵਿੱਚ ਸਹਾਈ ਹੋ ਸਕੇ ਹਾਂ।

ਗੁਰਬਖਸ਼ ਸਿੰਘ ਦੇ ਸਰੀਰ ਵਿਚ ਸਿੱਖ ਦੇ ਉਧਾਰ ਤੇ ਸਿੱਖੀ ਦੇ ਪ੍ਰਚਾਰ ਲਈ ਧੜਕਦਾ ਤੇ ਤਾਂਘਦਾ ਦਿਲ ਸੀ। ਪਰ ਉਹਦੀ ਇਛਿਆ ਸੀ ਕਿ ਜਿਥੇ ਕਿਤੇ ਇਨ੍ਹਾਂ ਨਾਲ ਸਬੰਧਤ ਸੰਸਥਾਵਾਂ ਵਿਚ ਪ੍ਰਬੰਧਕੀ ਊਣਤਾਈਆਂ ਹਨ ਜਾਂ ਸਮੇਂ ਦੇ ਫੇਰ ਕਾਰਨ ਸੁਧਾਰ ਦੀ ਲੋੜ ਜ਼ਰੂਰੀ ਹੋ ਗਈ ਹੋਵੇ, ਉਸ ਪਾਸੇ ਧਿਆਨ ਕੇਂਦਰਤ ਕਰਨਾ ਸਿੱਖੀ ਦੀ ਸਹੀ ਸੇਵਾ ਹੋਵੇਗੀ। ਉਹਦਾ ਵਿਚਾਰ ਸੀ ਕਿ ਸਿੱਖ ਨੂੰ ਸਿੱਖੀ ਆਦਰਸ਼ ਕਾਇਮ ਰਖਣਾ ਚਾਹੀਦਾ ਹੈ। “ਜਿਸ ਤਰ੍ਹਾਂ ਭਗਵਾ ਪਹਿਨ ਕੇ ਸਾਧੂ ਲਾਲਚ ਕਰਦਾ ਸੋਭਦਾ ਨਹੀਂ, ਉਸੇ ਤਰ੍ਹਾਂ ‘ਖਾਲਸਾ’ ਅਖਵਾ ਕੇ ਸਿੱਖ ਜ਼ੋਰ, ਧੱਕਾ ਜਾਂ ਨਿੰਦਿਆ ਕਰਦਾ ਫੱਬਦਾ ਨਹੀਂ। ਅੱਜ ਸਾਡਾ ਨਾਂ ਖਾਲਸਾ ਹੈ, ਪਰ ਉਦੋਂ ਸਾਡੀ ਸਿਫਤ ਖਾਲਸਾ ਸੀ।”[੫੩] ਇਹੋ ਜਿਹੇ ਵਿਚਾਰ ਗੁਰਮੁਖ ਤੇ ਮਨਮੁਖ ਬਾਰੇ ਸਨ। ਸਿੱਖ ਮਤ ਵਿੱਚ ਗੁਰੂ ਦੀ ਸਿੱਖਿਆ ਦੇ ਅਨੁਸਾਰੀ ਸਿੱਖ ਨੂੰ ਗੁਰਮੁਖ ਦੀ ਪਦਵੀ ਦਿੱਤੀ ਗਈ ਹੈ ਤੇ ਆਪਣੀ ਇੱਛਾ ਅਨੁਸਾਰ ਵਿਚਰਨ ਵਾਲੇ ਨੂੰ ਮਨਮੁਖ ਕਹਿ ਕੇ ਤ੍ਰਿਸਕਾਰਿਆ ਗਿਆ ਹੈ। ਗੁਰਬਖਸ਼ ਸਿੰਘ ਨੂੰ ਇਹ ਗੱਲ ਚੁਭਦੀ ਸੀ ਕਿ ਬਹੁਤੇ ਸਿੱਖ ਫਿਰ ਵੀ ਆਪਣੀ ਮੱਤ ਦੇ ਅਨੁਸਾਰ ‘ਗੁਰਮੁਖ’ ਹੋ ਰਹੇ ਹਨ। “ਅਸੀਂ ਸੌ ਭਾਵੇਂ ਦਰਬਾਰ ਸਾਹਿਬ ਨੂੰ ਗੁਰੂ ਮੰਨੀਏ ਤੇ ਗੁਰੂਆਂ ਦੀ ਬੁੱਧੀ ਨੂੰ ਆਪਣਾ ਰਹਬਰ ਆਖੀਏ ਪਰ ਤੁਰਦੇ ਸਦਾ ਅਸੀਂ ਆਪਣੀ ਬੁੱਧੀ ਅਨੁਸਾਰ ਹੀ ਹਾਂ।”[੫੪]

ਗੁਰਦੁਆਰੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੀ ਇਕ ਮਹੱਤਵਪੂਰਨ ਸੰਸਥਾ ਮੰਨੇ ਜਾਂਦੇ ਹਨ। ਗੁਰਬਖਸ਼ ਸਿੰਘ ਨਾ ਤਾਂ ਗੁਰਦੁਆਰਿਆਂ ਦੀ ਉਸਾਰੀ ਦਾ ਵਿਰੋਧੀ ਰਿਹਾ ਹੈ ਤੇ ਨਾ ਹੀ ਉਥੇ ਜਾਣ ਦਾ ਸਗੋਂ ਉਹ ਗੁਰਦੁਆਰਿਆਂ ਦਾ ਹਾਮੀ ਰਿਹਾ ਹੈ। “ਗੁਰਦੁਆਰੇ ਨਾ ਜਾਣ ਦੀ ਸਿਖਿਆ ਤੇ ਕੋਹਾਂ ਦੂਰ ਪ੍ਰੀਤਲੜੀ ਦੀ ਸਿਖਿਆ ਹੈ। ਪ੍ਰੀਤਲੜੀ ਦੀ ਖੁਸ਼ੀ ਏਸ ਗੱਲ

ਵਿਚ ਹੈ ਕਿ ਹਰ ਪਿੰਡ, ਹਰ ਸ਼ਹਿਰ, ਹਰ ਮੁਹੱਲੇ ਤੇ ਹਰ ਘਰ ਵਿਚ ਗੁਰਦੁਆਰਾ ਹੋਣਾ ਚਾਹੀਦਾ ਹੈ। ਹਰ ਘਰ ਵਿਚ ਇਕ ਭਾਗ ਐਸਾ ਹੋਣਾ ਚਾਹੀਦਾ ਹੈ, ਜਿਥੇ ਸਿਵਾ ਸੁਹਣੇ, ਪਵਿੱਤਰ ਤੇ ਸਾਂਝੀ ਭਲਾਈ ਦੇ ਸੰਸਕਾਰਾਂ ਦੇ ਹੋਰ ਕਿਸੇ ਸੰਸਕਾਰ ਦਾ ਦਾਖਲਾ ਨਾ ਹੋਵੇ। ਜਦੋਂ ਉਸ ਭਾਗ ਵਿਚ ਵੜੀਏ, ਆਤਮਾ ਸੁੱਤੇ ਹੀ ਉਸ ਰੱਬ ਨਾਲ ਇਕ ਸੁਰ ਹੋ ਜਾਵੇ, ਸੱਚਾਈ, ਸੁੰਦਰਤਾ ਤੇ ਸੁਹਿਰਦੀ ਦੇ ਅਭਿਲਾਖੀਆਂ ਨੂੰ ਐਸਾ ਕਰਨਾ ਬੜਾ ਜ਼ਰੂਰੀ ਹੈ।"[੫੫]

ਗੁਰਬਖਸ਼ ਸਿੰਘ ਗੁਰਦੁਆਰਿਆਂ ਵਿਚ ਜਾਣ ਤੋਂ ਪ੍ਰਾਪਤ ਹੋਏ ਨਿੱਜੀ ਅਨੁਭਵ ਦੀ ਰੌਸ਼ਨੀ ਵਿਚ ਇਨ੍ਹਾਂ ਦੇ ਮਾਹੌਲ ਵਿਚ ਸੁਧਾਰ ਦੀ ਗੁੰਜਾਇਸ਼ ਜ਼ਰੂਰ ਦੇਖਦਾ ਸੀ। ਇਹ ਸੁਧਾਰ ਅਸਲ ਵਿਚ ਇਸ ਪਵਿੱਤਰ ਸਥਾਨ ਦੀ ਮੌਲਿਕ ਪਵਿੱਤਰਤਾ ਦੀ ਪੁਨਰਸਥਾਪਨਾ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ। "ਮੇਰਾ ਵੀ ਥੋੜ੍ਹਾ ਬਾਹਲਾ ਸਬੰਧ ਗੁਰਦੁਆਰਿਆਂ ਦੇ ਪ੍ਰਬੰਧ ਨਾਲ ਰਹਿੰਦਾ ਰਿਹਾ ਹੈ, ਉਹ ਦੁਖੀ ਦਿਲ ਦੀ ਭੜਾਸ ਕੱਢਦਾ ਹੈ, "ਮੇਰੀ ਪੜਚੋਲ ਇਹ ਹੈ ਕਿ ਅੱਜ ਗੁਰਦੁਆਰੇ ਬੜੇ ਥੋੜ੍ਹੇ ਦਿਸੁਦੇ ਹਨ।....ਗੁਰਦੁਆਰੇ ਦੀ ਵੱਡੀ ਸਿਫਤ ਇਹ ਹੋਣੀ ਚਾਹੀਦੀ ਹੈ ਕਿ ਉਹਦ ਮੰਡਲ ਵਿਚ ਰੱਬੀ ਸੁਗੰਧ ਹੋਵੇ, ਸਵੱਛਤਾ ਹੋਵੇ, ਠੰਢ ਹੋਵੇ, ਸ਼ਾਂਤੀ ਹੋਵੇ, ਪਿਆਰ ਹੋਵੇ, ਖੁੱਲ੍ਹ ਹੋਵੇ। ਉਪਦੇਸ਼ ਤੇ ਸਿੱਖਿਆ ਦੀ ਸਮਰਥਾ ਦੂਜੀ ਸਿਫਤ ਹੈ।"[੫੬] ਪਰ ਮੰਦਰਾਂ ਮਸਜਿਦਾਂ ਜਾਂ ਗੁਰਦੁਆਰਿਆਂ ਵਿਚ ਅਣਹੋਣੀਆਂ ਗੱਲਾਂ ਹੋਣੀਆਂ ਉਸਦੀ ਧਾਰਮਿਕਤਾ ਨੂੰ ਠੇਸ ਪਹੁੰਚਾਉਂਦੀਆਂ ਹਨ। "ਇਹਨਾਂ ਰੱਬੀ ਘਰਾਂ ਵਿਚ ਗੋਲੀਆਂ ਚਲਦੀਆਂ, ਛੁਰੇ, ਖੁਭਦੇ, ਮਾਰਾਂ ਪੈਂਦੀਆਂ, ਨਫ਼ਰਤਾਂ ਦੇ ਐਲਾਨ ਹੁੰਦੇ ਵੇਖੇ ਗਏ ਹਨ।"[੫੭]

ਸਿੱਖਾਂ ਵਿਚ ਆ ਰਹੀ ਨੈਤਿਕ ਗਿਰਾਵਟ ਉਸ ਨੂੰ ਨਹੀਂ ਸੀ ਭਾਉਂਦੀ। "ਗੁਰੂ ਨਾਨਕ ਨੇ ਹੁਣ ਦੇ ਪੰਜਾਬ ਦਾ ਨਕਸ਼ਾ ਬਣਾਇਆ ਸੀ, ਤੇ ਗੁਰੂ ਗੋਬਿੰਦ ਸਿੰਘ ਉਹ ਮਹਾਨ ਇੰਜੀਨੀਅਰ ਸਨ ਜਿਨ੍ਹਾਂ ਇਸ ਪੰਜਾਬ ਦੀ ਉਸਾਰੀ ਦਾ ਸਾਰਾ ਸਾਮਾਨ ਇਕੱਠਾ ਕੀਤਾ ਤੇ ਕਈ ਸਹਾਇਕ ਇੰਜਨੀਅਰਾਂ ਨੂੰ ਤਿਆਰ ਕੀਤਾ।"[੫੮] ...ਮਹਾਤਮਾਵਾਂ ਦਾ ਰੂਪ ਭਾਵੇਂ ਕੁਝ ਵੀ ਹੁੰਦਾ ਹੋਵੇ, ਪਰ ਇਹ ਰੂਪ ਪੂਰਨ ਮਨੁੱਖ ਦਾ ਹੈ, ਜ਼ਿੰਦਗੀ ਦੀਆਂ ਔਕੜਾਂ ਉੱਤੇ ਘੋੜੇ ਚਾੜ੍ਹਨ ਵਾਲੇ ਗੁਰੂ ਗੋਬਿੰਦ ਸਿੰਘ ਦੀ ਸੁਹਣੀ ਮਨੁੱਖਤਾ ਦੇ ਨਕਸ਼ੇ ਹਨ, ਪਰ ਅਸੀਂ ਉਹਨਾਂ ਦੀ ਕਦਰ ਨਹੀਂ ਪਾਈ।"[੫੯]

ਪੰਜਵੇਂ ਨਾਨਕ ਦੇ ਨਾਂ ਨਾਲ 'ਜ਼ਿੰਦਗੀ ਦਾ ਰਾਣਾ' ਤੇ 'ਪਿਆਰ ਪੁੰਜਾ' ਦੇ ਵਿਸ਼ੇਸ਼ਣ ਜੋੜਨ ਸਮੇਂ ਗੁਰਬਖਸ਼ ਸਿੰਘ ਮਹਿਸੂਸ ਕਰਦਾ ਹੈ ਕਿ "ਗੁਰੂ ਅਰਜਨ ਦੇ ਹਰ ਅਮਲ ਵਿਚੋਂ, ਹਰ ਸ਼ਬਦ ਵਿਚੋਂ ਭਗਤੀ, ਲੋਕ ਸੇਵਾ, ਨਿਰਮਾਣਤਾ, ਸੱਚਾ ਪ੍ਰੇਮ ਤੇ ਅਸੂਲ ਤੋਂ ਕੁਰਬਾਨ ਹੋ ਜਾਣ ਦਾ ਪੈਗਾਮ ਮਿਲਦਾ ਹੈ।"[੬੦] ਨਾਲ ਹੀ ਹੀ ਦੁਖਿਤ ਹਿਰਦੇ ਨਾਲ ਅਫਸੋਸ ਕਰਦਾ ਉਹ ਲਿਖਦਾ ਹੈ ਕਿ "ਪੂਜਣਯੋਗ ਅੰਗਾਂ ਨੂੰ ਨਗਨ ਕਰਕੇ ਭਖਦੇ ਲੋਹਿਆਂ ਨਾਲ ਲਾਸਿਆ ਗਿਆ, ਉਬਲਦੀ ਦੇਗ ਵਿਚ ਬਿਠਾ ਕੇ ਸੜਦੀ ਰੇਤ ਨਾਲ ਛਾਲਿਆ ਗਿਆ...."[੬੧] ਪਰ ਉਸਦੇ ਸ਼ਹੀਦੀ ਦਿਨ ਤੇ 'ਪਿੰਡ ਵਿਚ ਤਕੜਾ ਮੇਲਾ ਲਗਦਾ ਹੈ। ਸੈਂਕੜੇ ਦੁਕਾਨਾਂ ਠੇਕਾ ਭਰ ਕੇ ਆਉਣਗੀਆਂ, ਰੁਪਈਏ ਰੋਲ ਲਿਜਾਣਗੀਆਂ, ਪੰਘੂੜੇ ਲਗਣਗੇ, ਕਈਆਂ ਪਾਸ ਏਸ ਦਿਨ ਲਈ ਸ਼ਰਾਬ ਦੇ ਮੱਟ ਪਾਏ ਹਨ। ਸੋਗ ਦੀ ਥਾਂ ਜਸ਼ਨ ਹੋਣਗੇ। ਉਬਲਦੀ ਦੇਗ ਵਿਚ ਬੈਠੇ ਮਹਾਂਪੁਰਸ਼ ਦਾ ਕਿਸੇ ਨੂੰ ਚੇਤਾ ਨਹੀਂ..."[੬੨] ਇੰਨੇ ਮਹਾਨ ਗੁਰੂ ਜੀ ਦੀ ਪ੍ਰਤੀਨਿਧਤਾ ਕਰਨ ਵਾਲੇ ਸਿੱਖਾਂ ਦੀ ਇਸ ਆਚਰਣਕ ਗਿਰਾਵਟ ਨੇ ਜਿਵੇਂ ਗੁਰਬਖਸ਼ ਸਿੰਘ ਦਾ ਹਿਰਦਾ ਛਾਣਨੀ ਕਰ ਦਿੱਤਾ ਹੋਵੇ। ਸਮਝ ਤੋਂ ਬਾਹਰ ਦਾ ਇਕ ਦੁਖਦਾਈ ਸੱਚ ਇਹ ਵੀ ਸੀ ਕਿ ਗੁਰੂ ਸਾਹਿਬ ਉੱਤੇ ਇੰਨੀ ਸ਼ਰਧਾ ਰੱਖਣ ਵਾਲੇ ਸਿੱਖ ਵਲੋਂ ਗੁਰਦੁਆਰੇ ਵਿਚ ਅਰਪਣ ਕੀਤੀ ਗਈ ਵਸਤੂ ਜਾਂ ਰਕਮ ਵਧੀਆ ਹੋਣ ਦੀ ਥਾਂ ਘਟੀਆ ਜਾਂ ਖੋਟੀ ਕਿਉਂ ਨਿਕਲਦੀ ਹੈ ? ਕਬੀਰ ਦੇ ਵਾਕ 'ਲੋਗਨ ਰਾਮੁ ਖਿਲਉਨਾ ਜਾਨਾ' ਉਤੇ ਸਿੱਖਾਂ ਵਲੋਂ ਪਾਈ ਜਾਂਦੀ ਅਮਲੀ ਸਹੀ ਉਹਦੀ ਆਤਮਾ ਨੂੰ ਟੁੰਬਦੀ ਸੀ। "ਮੈਨੂੰ ਪ੍ਰਬੰਧ ਵਿਚ ਕੁਝ ਰਸਾਈ ਹੋਣ ਕਰਕੇ ਏਸ ਗੱਲ ਦਾ ਗਿਆਨ ਹੈ ਕਿ ਜਿਹੜਾ ਘਿਉ ਲੰਗਰ ਆਦਿ ਲਈ ਜ਼ਰਾ ਘਟੀਆ ਨਿਕਲ ਪਵੇ ਜਾਂ ਕਿਸੇ ਸੇਵਾਦਾਰ ਦੀ ਆਪਣੀ ਨਿਜ ਦੀ ਖਰੀਦ ਭੈੜੀ ਨਿਕਲ ਪਵੇ, ਤਾਂ ਉਹ ਘਿਉ ਪ੍ਰਸ਼ਾਦ ਖਾਤੇ ਵਿਚ ਘਲ ਦਿੱਤਾ ਜਾਂਦਾ ਹੈ, ਜਿਸ ਤਰ੍ਹਾਂ ਕਈ ਵਾਰੀ ਖੋਟਾ ਆਨਾ ਦਰਬਾਰ ਸਾਹਿਬ ਅਗੇ ਧਰ ਕੇ ਸੁੱਚੇ ਤਿੰਨ ਪੈਸੇ ਅਗੋਂ ਚੁੱਕ ਲਿਜਾਂਦੇ ਹਨ। ਗੋਲਕਾਂ ਗਿਣਨ ਲਗਿਆਂ ਮੈਨੂੰ ਖੋਟੇ ਪੈਸੇ, ਖੋਟੇ ਰੁਪੈ, ਖੋਟੇ ਆਨੇ ਇੰਨੇ ਮਿਲਦੇ ਹਨ, ਕਿ ਮੈਂ ਸੋਚਨ ਲੱਗ ਪੈਂਦਾ ਹਾਂ, ਵੀਰਾਂ ਨੇ ਬਾਬੇ ਦੇ ਦਰਬਾਰ ਨੂੰ ਉਸ ਵੇਲੇ ਕੀ ਸਮਝਿਆ ਹੋਵੇਗਾ।"[੬੩]

ਹਰੇਕ ਸਮਾਜ ਆਪੋ ਆਪਣੇ ਮਹਾਂਪੁਰਖਾਂ ਦੇ ਦਿਨ ਆਪੋ ਆਪਣੇ ਢੰਗ ਨਾਲ ਮਨਾਉਂਦਾ ਹੈ। ਅਸੀਂ ਗੁਰਪੁਰਬ ਮਨਾਉਂਦੇ ਹਾਂ ਜਿਨ੍ਹਾਂ ਦਾ ਸਾਡੇ ਆਮ ਮੇਲਿਆਂ ਤੇ ਦਿਨ-ਦਿਹਾਰਾਂ ਨਾਲੋਂ ਕਾਫੀ ਅੰਤਰ ਹੁੰਦਾ ਹੈ। ਗੁਰਪੁਰਬ ਮਨਾਏ ਜਾਣ ਦੀ ਵਿਰੋਧਤਾ ਗੁਰਬਖਸ਼ ਸਿੰਘ ਨੇ ਕਦੇ ਕੀਤੀ ਹੋਵੇ, ਇਸ ਦਾ ਗਿਆਨ ਨਹੀਂ। ਇਸ ਦੇ ਉਲਟ ਅਜਿਹੇ ਮੌਕਿਆਂ ਤੇ ਜੁੜੇ ਵਿਸ਼ਾਲ ਇਕੱਠਾ ਨੂੰ ਸੰਬੋਧਨ ਕਰਦਾ ਰਿਹਾ ਹੈ। "ਪਰ ਮਹਾਂਪੁਰਖਾਂ ਦੇ ਜਨਮ ਉਤਸਵ ਉਨ੍ਹਾਂ ਦੀਆਂ ਮਿਸਾਲਾਂ ਨੂੰ ਚੇਤੇ ਕਰਕੇ ਆਪਣੇ ਆਦਰਸ਼ਾਂ ਨੂੰ ਉੱਚਾ ਕਰਨ ਲਈ ਹਨ। ਤੱਤ ਦੀ ਗੱਲ ਕਰਦਿਆਂ ਉਹ ਲਿਖਦਾ ਹੈ "ਜੇ ਅਸੀਂ ਹਰ ਗੁਰਪੁਰਬ ਉੱਤੇ ਇਹ ਨਹੀਂ ਵਿਚਾਰਦੇ ਕਿ ਪਿਛਲੇ ਵਰ੍ਹੇ ਨਾਲੋਂ ਅਸਾਂ ਸਤਿਗੁਰਾਂ ਦੀ ਬਖਸ਼ਸ਼ ਦਾ ਨਮੂਨਾ ਸਾਹਮਣੇ ਰੱਖ ਕੇ

ਆਪਣੀ ਬਖਸ਼ਸ਼ ਵਿਚ ਕਿੰਨੀ ਕੁ ਉੱਨਤੀ ਕੀਤੀ ਹੈ, ਜਾਂ ਸਾਡੇ ਆਚਾਰ ਦੀ ਚੰਗਿਆਈ ਵਿਚ ਕਿੰਨਾ ਕੁ ਫਰਕ ਪਿਆ ਹੈ....ਤਾਂ ਕੀ ਸਾਡੀ ਇਹ ਸਾਰੀ ਖੇਚਲ ਫੋਕਟ ਨਹੀਂ ?"[੬੪]

ਪੂਜਾ ਪਾਠ ਬਾਰੇ ਵੀ ਉਸਦਾ ਦ੍ਰਿਸ਼ਟੀਕੋਣ ਕੁਝ ਵੱਖਰੀ ਕਿਸਮ ਦਾ ਸੀ। ਨਿਤਾਪ੍ਰਤੀ ਜੀਵਨ ਵਿਚ ਉਤਸ਼ਾਹ ਜਗਾਣ ਨੂੰ ਹੀ ਉਹ ਪੂਜਾ-ਪਾਠ ਦੀ ਸੰਗਿਆ ਦਿੰਦਾ ਸੀ। "ਪੂਜਾ-ਪਾਠ ਦਾ ਭਾਵ ਰੱਬ ਨੂੰ ਵਡਿਆ ਕੇ ਖੁਸ਼ ਕਰਨਾ ਨਹੀਂ, ਸਗੋਂ ਆਪਣੇ ਅੰਦਰੋਂ ਆਪਣੀਆਂ ਸ਼ੁਭ ਭਾਵਨਾਵਾਂ ਜਗਾਣੀਆਂ ਹਨ।"[੬੫] ਇਹ ਵੀ ਨਹੀਂ ਕਿ ਉਹ ਗੁਰਬਾਣੀ ਪਾਠ ਦੇ ਅਸਲੋਂ ਹੀ ਵਿਰੁੱਧ ਸੀ ਸਗੋਂ ਇਕਾਗਰ ਮਨ ਨਾਲ ਪਾਠ ਕਰਨ ਦੀ ਉਹ ਸਿਫਾਰਸ਼ ਕਰਦਾ ਰਿਹਾ ਹੈ ਤਾਂ ਕਿ ਪਾਠ ਕਰਨ ਵਾਲੇ ਵਿਅਕਤੀ ਦੇ ਅੰਦਰ ਉਸ ਦੇ ਭਾਵ ਦੀ ਕੋਈ ਕਣੀ ਜਾ ਸਕੇ। ਇਸ ਤਰ੍ਹਾਂ ਗੁਰਬਾਣੀ ਦਾ ਪਾਠ ਕਰਨ ਦਾ ਉਹ ਆਪ ਵੀ ਆਦੀ ਸੀ। ਗੁਰੂ ਅਰਜਨ ਦੇਵ ਦੀ ਰਚਨਾ ਸਬੰਧੀ ਨਿਜੀ ਅਨੁਭਵ ਦੀ ਗੱਲ ਕਰਦਿਆਂ ਹੀ ਉਹਨੇ ਲਿਖਿਆ ਹੈ, "ਇਕ ਇਕ ਸ਼ਬਦ ਕਿਸੇ ਲਾਲ ਦਿਲ ਦੀ ਕਣੀ ਹੈ, ਤੇ ਇਹ ਕਣੀਆਂ ਪਿਆਰ ਲੜੀ ਵਿਚ ਪ੍ਰੋਤੀਆਂ ਇਕ ਅਸਚਰਜ ਪ੍ਰੇਮ-ਮਾਲਾ ਬਣਾਂਦੀਆਂ ਹਨ। ਜਾਪਦਾ ਹੈ ਕਿ ਪਿਆਰੇ ਦੀ ਯਾਦ ਨੇ ਗੁਰੂ ਜੀ ਨੂੰ ਮੁਜੱਸਮ ਪਿਆਰ ਬਣਾ ਦਿੱਤਾ ਸੀ। ਏਸ ਅਵਸਥਾ ਨੂੰ ਅਨੁਭਵ ਕਰਨਾ ਹੋਵੇ ਤਾਂ ਕਦੇ ਸਵੇਰ ਵੇਲੇ ਅੱਖਾਂ ਮੀਚ ਕੇ ਹਜ਼ਾਰੇ ਦੇ ਸ਼ਬਦਾਂ ਦਾ ਪਾਠ ਕਰ ਵੇਖੋ। ਉਹ ਪਾਠ ਨਹੀਂ ਜਿਹੜਾ ਨੇਮ ਪੂਰਾ ਕਰਨ ਲਈ ਪੜ੍ਹ ਦਿੱਤਾ ਜਾਂਦਾ ਹੈ। ਸਗੋਂ ਉਹ ਪਾਠ ਜਿਸਨੂੰ ਦਿਲੋਂ ਗਾਂਵਿਆਂ ਪਾਠੀ ਨੂੰ ਕਵੀ ਦੀ ਰੰਗਣ ਚੜ੍ਹ ਜਾਂਦੀ ਹੈ।"[੬੬]

ਸਿੱਖ, ਸਿੱਖੀ, ਸਿੱਖ ਇਤਿਹਾਸ ਤੇ ਧਰਮ ਬਾਰੇ ਗੁਰਬਖਸ਼ ਸਿੰਘ ਨੇ ਹੋਰ ਵੀ ਕਾਫੀ ਕੁਝ ਲਿਖਿਆ ਹੈ। ਉਹਨੇ ਆਪਣੀਆਂ ਲਿਖਤਾਂ ਵਿਚ ਭਾਵੇਂ ਆਲੋਚਨਾਤਮਕ ਵਿਸ਼ਲੇਸ਼ਣ ਕਰਨ ਦਾ ਜਤਨ ਅਕਸਰ ਕੀਤਾ ਹੈ ਪਰ ਸਿੱਖਾਂ ਪ੍ਰਤੀ ਗੁਰਭਾਈਆਂ ਵਾਲਾ ਦਰਦ ਤੇ ਹਮਦਰਦੀ ਉਸ ਦੇ ਦਿਲ ਵਿਚ ਸਦਾ ਹੀ ਬਣੀ ਰਹੀ। ਉਸ ਸਮੇਂ ਦੇ ਪੰਜਾਬ ਵਿਚ ਸਿੱਖ ਭਾਈਚਾਰਾ ਸ਼ਾਇਦ ਹੁਣ ਨਾਲੋਂ ਕਾਫੀ ਘੱਟ ਗਿਣਤੀ ਵਿਚ ਸੀ। ਹਿੰਦੂ ਭਰਾਵਾਂ ਦੀ ਬਹੁਗਿਣਤੀ ਹੋਣ ਕਾਰਨ ਉਨ੍ਹਾਂ ਨੂੰ ਵੱਡੇ ਭਰਾ ਵਾਲਾ ਦਰਜਾ ਦਿੱਤਾ ਜਾਂਦਾ ਸੀ। ਇਨ੍ਹਾਂ ਦੋਹਾਂ ਭਰਾਵਾਂ ਵਿਚ ਕਿਸੇ ਕਾਰਨ ਪੈਦਾ ਹੋਈ ਵਿਖੇਪਤਾ ਦੀ ਕੁੜੱਤਣ ਘਟਾਉਣ ਲਈ ਗੁਰਬਖਸ਼ ਸਿੰਘ ਸੁਹਿਰਦ ਮਨ ਨਾਲ ਜਤਨਸ਼ੀਲ ਰਿਹਾ। "ਮੈਂ ਸਾਰੇ ਹਿੰਦੂਆਂ ਨੂੰ ਆਮ ਕਰਕੇ ਤੇ ਪੰਜਾਬੀ ਹਿੰਦੂਆਂ ਨੂੰ ਖਾਸ ਕਰਕੇ ਅਪੀਲ ਕਰਦਾ ਹਾਂ ਕਿ ਉਹ ਆਪਣੇ ਸਿੱਖ ਭਰਾਵਾਂ ਨੂੰ ਜਜ਼ਬਾਤੀ ਨਿਖੜੇਵੀ ਦੀ ਸਾਹ ਘੁਟਣੀ ਵਿਚ ਨਾ ਪੈਣ ਦੇਣ। ਇਹ ਦਸ਼ਾ ਸਖਸ਼ਾਂ ਲਈ ਤਾਂ ਖ਼ਤਰਨਾਕ ਹੁੰਦੀ ਹੀ ਹੈ, ਕੌਮਾਂ ਤੇ ਜਮਾਤਾਂ ਲਈ ਇਹ ਹੋਰ ਵੀ ਭਿਆਨਕ ਹੁੰਦੀ ਹੈ। ਸਿੱਖਾਂ ਨਾਲ ਇਉਂ ਸਲੂਕ ਕਰੋ ਜਿਉਂ ਕੋਈ ਸਿਆਣਾ, ਸੁਹਿਰਦ ਤੇ ਬਲਵਾਨ ਭਰਾ ਆਪਣੇ ਛੋਟੇ ਬਾਗੀ ਭਰਾ ਨਾਲ ਕਰਦਾ ਹੈ। ਉਹ ਸਬਕ ਸਿਖਾਣ ਲਈ ਭਰਾ ਦੀ ਅਣਖ ਨਹੀਂ ਕੁਚਲਦਾ, ਉਹ ਹਰ ਹੀਲੇ ਭਰਾ ਨੂੰ ਆਪਣੀ ਬਾਂਹ ਬਣਨ ਲਈ ਜਿੱਤ ਲੈਣ ਦਾ ਜਤਨ ਕਰਦਾ ਹੈ, ਭਰਾਵਾਂ ਦੀ ਬਾਂਹ ਦਾ ਬਲ ਸਾਡਾ ਆਪਣਾ ਬਲ ਹੁੰਦਾ ਹੈ। ...ਉਹ ਬਹਾਦਰ ਤੇ ਸਰਲ ਸਿੱਖਾਂ ਦੀ ਅਣਖ ਨੂੰ ਆਪਣੀ ਹੀ ਅਣਖ ਸਮਝਣ। ....ਸਿੱਖ ਇਕ ਬੜਾ ਛੋਟਾ ਭਾਈਚਾਰਾ ਹਨ। ਇਹਨਾਂ ਨੂੰ ਬੇਤੌਖਲਾ ਰੱਖਣਾ ਕਰੋੜਾਂ ਹਿੰਦੂ ਭਰਾਵਾਂ ਦਾ ਅਖਲਾਕੀ ਫਰਜ਼ ਹੈ। ...ਗੁਰੂ ਨਾਨਕ ਹਿੰਦੂਆਂ ਦੇ ਗੁਰੂ ਪਹਿਲਾਂ ਤੇ ਪਿਛੋਂ ਸਿੱਖਾਂ ਦੇ ਹਨ।"[੬੭]

ਆਪਣੇ ਧਰਮ ਦੇ ਪ੍ਰਚਾਰ ਦੇ ਸੁਧਾਰ ਲਈ ਕੀਤੇ ਗੁਰਬਖਸ਼ ਸਿੰਘ ਦੇ ਜਤਨ ਅਕਾਰਥੇ ਨਹੀਂ ਰਹੇ। ਉਦਾਹਰਣ ਵਜੋਂ ਉਸਦਾ ਇਕ ਸੁਝਾਉ ਰਿਹਾ ਸੀ ਕਿ ਕੜਾਹ ਪ੍ਰਸ਼ਾਦ ਲਈ ਗੁਰਦੁਆਰਿਆਂ ਵਿਚ ਭੇਟਾ ਹੁੰਦੀ ਬੇਅੰਤ ਮਾਇਆ ਵਿਚੋਂ ਯੋਗ ਹਿੱਸੇ ਦਾ ਖਰਚ ਪ੍ਰਸ਼ਾਦ ਉੱਤੇ ਕਰਕੇ ਬਚਦੀ ਮਾਇਆ ਸਮਾਜ ਜਾਂ ਸਿੱਖ ਭਾਈਚਾਰੇ ਦੇ ਭਲੇ ਲਈ ਪ੍ਰਯੋਗ ਕਰਨ ਨਾਲ ਸੁਧਾਰਾਤਮਕ ਉੱਨਤੀ ਹੋ ਸਕਦੀ ਹੈ। ਕੁਝ ਭਰਾਵਾਂ ਨੇ ਇਸ ਦਾ ਪਹਿਲਾਂ ਪਹਿਲ ਬਹੁਤ ਵਿਰੋਧ ਵੀ ਕੀਤਾ। ਪਰ ਹੌਲੀ ਹੌਲੀ ਲੋਕਾਂ ਦੀ ਸਮਝ ਵਿਚ ਗੱਲ ਪੈ ਗਈ। ਗੁਰਦੁਆਰਿਆਂ ਵਿਚ ਵਰਤਾਏ ਜਾਂਦੇ ਪ੍ਰਸ਼ਾਦ ਦੀ ਮਾਤਰਾ ਤੇ ਸਵੱਛਤਾ ਵਿਚ ਸੁਧਾਰ ਹੋਣਾ ਆਰੰਭ ਹੋ ਗਿਆ। ਸੰਗਤਾਂ ਦੀ ਰਿਹਾਇਸ਼ ਲਈ ਮਕਾਨ ਬਣਨ ਲਗ ਪੈਣ ਦੇ ਫਲਸਰੂਪ ਰਹਾਇਸ਼ ਨਾਲ ਸਬੰਧਤ ਦਿੱਕਤਾਂ ਦੂਰ ਹੋ ਗਈਆਂ। "ਅੱਜ ਗੁਰੂ ਰਾਮਦਾਸ ਸਰਾਂ ਵਿਚ ਓਹੀ ਲੋਕ ਬਿਸਰਾਮ ਕਰਕੇ ਸੁਖ ਲੈ ਰਹੇ ਹਨ, ਜਿਹੜੇ ਪ੍ਰਸ਼ਾਦ ਵਿਚੋਂ ਇਕ ਪੈਸਾ ਵੀ ਘਟਾਣ ਦੀ ਵਿਰੋਧਤਾ ਕਰ ਰਹੇ ਸਨ।" ਉਹਨੇ ਪ੍ਰਸੰਨਤਾ ਅਨੁਭਵ ਕਰਦਿਆਂ ਲਿਖਿਆ, "ਅੱਜ ਪੰਜੇ ਸਾਹਿਬ ਵਿਚ ਉਹੀ ਲੋਕ ਮਹੀਨਾ ਮਹੀਨਾ ਕੱਲੀਆਂ ਕੋਠੜੀਆਂ ਵਿਚ ਹਰ ਲੋੜੀਂਦੀ ਵਸਤ ਗੁਰਦੁਆਰਿਓਂ ਲੈ ਕੇ ਅਨੰਦ ਲੈਂਦੇ ਹਨ। ਏਥੇ ਅਗੇ ਅਸਬਾਬ ਰੱਖਣ ਨੂੰ ਥਾਂ ਨਹੀਂ ਸੀ ਲੱਭਦੀ ਹੁੰਦੀ।[੬੮]

ਰੁੱਖ ਨੂੰ ਲੱਗਣ ਵਾਲੇ ਸਾਰੇ ਹੀ ਫਲ ਨਾ ਤਾਂ ਇਕੋ ਜਿਹੇ ਹੀ ਹੁੰਦੇ ਹਨ ਤੇ ਨਾ ਹੀ ਇਕ ਸੁਆਦ ਦੇ ਹੁੰਦੇ ਹਨ। ਗੁਰਬਖਸ਼ ਸਿੰਘ ਦੇ ਵਿਚਾਰ ਰੁੱਖ ਨੂੰ ਜਿਹੜੇ ਫਲ ਲਗੇ ਉਨ੍ਹਾਂ ਵਿਚ ਮਿੱਠੇ ਘਟ, ਪਰ ਖੱਟੇ ਵਧੇਰੇ ਨਜ਼ਰ ਆਉਂਦੇ ਹਨ। ਕੁਝ ਸਿੱਖ ਆਗੂਆਂ, ਦੈਨਿਕ, ਸਪਤਾਹਿਕ ਜਾਂ ਮਾਸਿਕ ਪੱਤਰਾਂ ਨੇ ਗੁਰਬਖਸ਼ ਸਿੰਘ ਦੇ ਵਿਚਾਰਾਂ ਨੂੰ ਸਿੱਖ ਲਈ ਘਾਤਕ ਸਮਝ ਕੇ ਉਸ ਵੱਲ ਉਂਗਲਾਂ ਉਠਾਉਣੀਆਂ ਸ਼ੁਰੂ ਕਰ ਦਿੱਤੀਆਂ। ਇਨ੍ਹਾਂ ਵਿਚ ਅਕਾਲੀ, ਅਜੀਤ, ਸ਼ੇਰੇ ਪੰਜਾਬ, ਫਤਹਿ, ਖਾਲਸਾ ਸੇਵਕ ਤੇ ਮੌਜੀ ਆਦਿ ਦੇ ਨਾਂ ਲਏ ਜਾ ਸਕਦੇ ਹਨ। ਮਸਲਾ ਧਾਰਮਿਕ

ਹੋਣ ਕਾਰਨ ਛੇਤੀ ਹੀ ਇਹ ਇਕ ਮੁਹਿਮ ਦਾ ਰੂਪ ਧਾਰ ਗਿਆ।

ਗੁਰਬਖਸ਼ ਸਿੰਘ ਨੂੰ ਸਿੱਖ ਭਾਈਚਾਰੇ ਦੀ ਕ੍ਰੋਪੀ ਦਾ ਸ਼ਿਕਾਰ ਬਹੁਤਾ ਕਰਕੇ ਉਸ ਵਲੋਂ ਦਸਮੇਸ਼ ਜੀ ਬਾਰੇ ਨਵੰਬਰ ੧੯੩੪ ਵਿਚ ਲਿਖੇ ਗਏ ਲੇਖ 'ਪਰਮ ਮਨੁੱਖ' ਦੇ ਕਾਰਨ ਹੋਣਾ ਪਿਆ, ਜਿਸ ਨੂੰ ਉਸ ਨੇ 'ਏਨਾ ਆਪਣੀ ਕਲਮ ਨਾਲ ਨਹੀਂ ਸੀ ਲਿਖਿਆ ਜਿੰਨਾ ਅਸਚਰਜਤਾ ਤੇ ਸ਼ਰਧਾ ਭਰੇ ਦਿਲ ਦੇ ਖੇੜੇ ਵਿਚੋਂ ਧੜਕਾਇਆ ਸੀ।'[੬੯] ਵਾਦ ਵਿਵਾਦ ਦਾ ਮੁੱਢ ਨਨਕਾਣਾ ਸਾਹਿਬ ਗੁਰਦੁਆਰੇ ਦੀ ਕਮੇਟੀ ਦੇ ਮਾਸਕ ਪੱਤਰ 'ਗੁਰੂ ਨਾਨਕ ਦਰਸ਼ਨ' ਨੇ ਬੰਨ੍ਹਿਆ। ਜਿਹੜਾ ਵਿਅਕਤੀ ਗੁਰਬਖਸ਼ ਸਿੰਘ ਦੀ ਕਲਮ ਦੀ ਕਰਾਮਾਤ ਤੋਂ ਪ੍ਰਭਾਵਤ ਹੋਣ ਕਰਕੇ ਇਸ ਦਾ ਪ੍ਰਸੰਸਕ ਸੀ। ਉਹੀ ਵਿਰੋਧੀ ਸਫ ਦਾ ਮੁਹਰੈਲ ਬਣ ਬੈਠਾ।

ਇਹ ਲੇਖ ਛਪਣ ਦੀ ਢਿੱਲ ਸੀ ਕਿ "ਮੇਰੇ ਕਦਰਦਾਨ ਨੇ...ਚਾਲੀ ਪੰਜਾਹ ਸਫੇ ਦਾ ਮਜ਼ਮੂਨ ਮੇਰੇ ਖਿਲਾਫ ਲਿਖ ਦਿੱਤਾ। ਉਨ੍ਹਾਂ ਨੇ ਇਸ ਮਜ਼ਮੂਨ ਵਿਚ ਨਾ ਸਿਰਫ ਮੇਰੇ ਧਰਮ ਸਬੰਧੀ ਖਿਆਲਾਂ ਦੀ ਨੁਕਤਾਚੀਨੀ ਹੀ ਕੀਤੀ, ਸਗੋਂ ਨਿਰਮਾਣ ਜਹੇ ਦਿਲ ਨੂੰ ਛੱਡ ਝਾੜ ਕੇ ਹੋਲਾ ਕਥ ਕਰ ਦਿੱਤਾ। ਥਾਂ ਥਾਂ ਤੇ ਗੁਰਮਤੇ ਮੇਰੀ ਲਾਮਜ਼੍ਹਬੀਅਤ ਦੇ ਖਿਲਾਫ ਪਾਸ ਹੋਣ ਤੇ ਧਮਕੀਆਂ ਦੇ ਪੱਤਰ ਆਉਣੇ ਲਗ ਪਏ।"[੭੦] ਇਸੇ ਸਬੰਧ ਵਿਚ ਮਲਾਇਆ ਵਿਚ ਵੀ ਇਕ ਕਿਤਾਬਚਾ 'ਲਾ-ਮਜ਼੍ਹਬੀ ਦੀ ਹਨੇਰੀ' ਛਾਪ ਕੇ ਵੱਡੀ ਗਿਣਤੀ ਵਿਚ ਵੰਡਿਆ ਗਿਆ। 'ਸ਼ੇਰੇ ਪੰਜਾਬ' ਦੇ ਸੰਪਾਦਕ ਸਰਦਾਰ ਅਮਰ ਸਿੰਘ ਨੇ ਗੁਰਬਖਸ਼ ਸਿੰਘ ਨੂੰ 'ਸਿੱਖ ਨਾ ਹੋਣ' ਦਾ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਉਸਦੇ ਰਚੇ ਸਾਹਿਤ ਨੂੰ ਪੜ੍ਹਨ ਤੇ ਪਾਬੰਦੀ ਲਾਉਂਦਿਆਂ ਉਸ ਨੂੰ 'ਸੋਧ ਦੇਣ' ਦਾ ਫਤਵਾ ਦੇ ਦਿੱਤਾ।[੭੧]

ਇਸ ਮਸਲੇ ਨੇ ਅਜਿਹਾ ਰੂਪ ਧਾਰਨ ਕਰ ਲਿਆ ਕਿ ਦੋਹਾਂ ਧਿਰਾਂ ਦੀ ਵਿਚੋਲਗਿਰੀ ਕਰਨ ਤੇ ਮਸਲਾ ਨਜਿੱਠਣ ਲਈ ਅੱਜੇ ਆਉਣ ਨੂੰ ਕੋਈ ਤਿਆਰ ਨਹੀਂ ਸੀ। ਅਖਬਾਰਾਂ ਨੇ ਇਸ ਸੰਬੰਧ ਵਿਚ ਪਾਠਕਾਂ ਦੇ ਰਾਇ-ਪੱਤਰ ਛਾਪਣ ਤੋਂ ਗੁਰੇਜ਼ ਕਰਨਾ ਸ਼ੁਰੂ ਕਰ ਦਿੱਤਾ ਤੇ ਗੁਰਦੁਆਰਾ ਕਮੇਟੀਆਂ ਨੇ ਵਿਚੋਲਗਿਰੀ ਕਰਨ ਨਾਲੋਂ ਚੁੱਪ ਸਾਧਣੀ ਵਿਚ ਹੀ ਭਲਾ ਸਮਝਿਆ।" ....ਪੰਜੇ ਸਾਹਿਬ ਕਮੇਟੀ ਨੇ ਵੀ ਉੱਤਰ ਦੇਣ ਦੀ ਲੋੜ ਨਹੀਂ ਸਮਝੀ। ਸ਼ੈਦ ਉਹ ਚਰਚਾ ਤੋਂ ਡਰਦੇ ਹਨ, ਕਿਉਂਕਿ ਸਾਡੇ ਵਿਚ ਚਰਚਾ ਕੋਝੀ ਸ਼ਕਲ ਫੜ ਲੈਂਦੀ ਹੈ ਤੇ ਮੁਕਾਇਆਂ ਵੀ ਮੁੜ ਨਹੀਂ ਮੁਕਦੀ। ਜੇ ਕਿਸੇ ਸੱਜਣ ਨੇ ਅਕਾਲੀ ਪੱਤ੍ਰਿਕਾ ਜਾਂ ਕਿਸੇ ਹੋਰ ਅਖਬਾਰ ਨੂੰ ਆਪਣੀ ਰਾਇ ਪ੍ਰਕਾਸ਼ਤ ਕਰਨ ਲਈ ਘੱਲੀ ਹੈ ਤਾਂ ਉਹਨਾਂ ਛਾਪੀ ਨਹੀਂ। ਸਭ ਡਰਦੇ ਹਨ ਕਿ ਕੌਣ ਕਿਸੇ ਦੀ ਬਲਾ ਆਪਣੇ ਗਲ ਪਾਏ...।"[੭੨]

ਅੰਤ ਕੁਝ ਸਿੱਖ ਵਿਦਵਾਨਾਂ ਨੇ ਜਿਗਰਾ ਕਰਕੇ ਪੰਜਾਬੀ ਤੇ ਸਿੱਖ ਪਾਠਕਾਂ ਨੂੰ ਸਮਝਾਉਣ ਦਾ ਉਪਰਾਲਾ ਕੀਤਾ। ਪਰਮ ਮਨੁੱਖ ਵਿਚੋਂ ਟੂਕਾਂ ਦੇ ਦੇ ਕੇ ਪ੍ਰਿੰਸੀਪਲ ਤੇਜਾ ਸਿੰਘ ਨੇ ਕਾਫੀ ਲੰਬਾ ਲੇਖ ਲਿਖਿਆ। ਜਿਸ ਵਿਚ ਨਿਰਣਾ ਕੀਤਾ ਗਿਆ ਸੀ ਕਿ "ਮੈਨੂੰ ਇਸ ਲੇਖ ਪੜ੍ਹਨ ਤੋਂ ਲੇਖਕ ਜੀ ਦੇ ਨਿਸ਼ਚੇ ਬਾਬਤ ਕੋਈ ਸ਼ੰਕਾ ਪੈਦਾ ਨਹੀਂ ਹੋਇਆ, ਬਲਕਿ ਮੇਰੇ ਸਿੱਖੀ ਨਿਸਚੇ ਨੂੰ ਤੇ ਗੁਰੂ ਸਾਹਿਬ ਦੀ ਤਲਵਾਰ ਤੇ ਬਾਜ਼ ਲਈ ਪੱਕਿਆਂ ਕੀਤਾ ਹੈ।"[੭੩] ਉਨ੍ਹਾਂ ਦੀ ਦਲੀਲ ਸੀ ਕਿ "ਸਾਡੇ ਕਈ ਲਿਖਾਰੀ ਹਰ ਇਕ ਗੱਲ ਨੂੰ ਧਾਰਮਿਕ ਪਹਿਲੂ ਤੋਂ ਵੇਖਦੇ ਹਨ, ਨਜ਼ਰ ਵਖੋ ਵੱਖਰੀ ਹੋਣ ਕਰਕੇ ਆਪੋ ਵਿਚ ਵਖੇਵਾਂ ਪੈ ਜਾਂਦਾ ਹੈ। ...ਸ. ਗੁਰਬਖਸ਼ ਸਿੰਘ ਜੀ ਚਾਹੁੰਦੇ ਹਨ...ਜਿਵੇਂ ਗੁਰੂ ਨਾਨਕ ਸਾਹਿਬ ਨੂੰ ਸਾਰੇ ਆਪਣਾ ਆਖਦੇ ਹਨ, ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਆਪਣਾ ਸਮਝਣ। ...ਭਾਵ ਨੂੰ ਵੇਖੋ, ਵਰਤੋਂ ਨੂੰ ਵੇਖੋ, ਜੇ ਕੋਈ ਸਿਦਕ ਵਿਚ, ਯਕੀਨ ਵਿਚ, ਠੀਕ ਠਾਕ ਚਲ ਰਿਹਾ ਹੈ, ਤਾਂ ਉਸ ਨੂੰ ਟੱਕਰ ਲਾਣ ਦੀ ਖੇਚਲ ਨਾ ਕਰੋ।"[੭੪]

ਗੱਲ ਦਾ ਮਸਲਾ ਬਣ ਜਾਣ ਕਾਰਨ ਭਾਈ ਜੋਧ ਸਿੰਘ ਨੂੰ ਇਹ ਲੇਖ ਦੁਬਾਰਾ ਗਹੁ ਨਾਲ ਪੜ੍ਹਨਾ ਪਿਆ। "ਇਹ ਲੇਖ", ਉਨ੍ਹਾਂ ਦਾ ਨਿਰਣਾ ਸੀ, "ਕਿਸੇ ਐਸੇ ਸਜਣ ਨੇ ਲਿਖਿਆ ਹੈ ਜਿਸ ਦੇ ਦਿਲ ਵਿਚ ਗੁਰੂ ਸਾਹਿਬ ਲਈ ਨਾ ਕੇਵਲ ਪਿਆਰ ਹੈ, ਸਗੋਂ ਬਹੁਤ ਸਾਰੀ ਸ਼ਰਧਾ ਹੈ, ਅਤੇ ਇਹ ਲੇਖ ਅਗਰ ਜੇ ਕੋਈ ਗੈਰ ਸਿੱਖ ਪੜ੍ਹੇ ਤਾਂ ਉਸ ਦੇ ਦਿਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਜ਼ੁਰਗੀ ਦਾ ਸਿੱਕਾ ਜ਼ਰੂਰ ਜੰਮ ਜਾਵੇ।"[੭੫]

ਇਸ ਲਿਖਤ ਵਿੱਚ ਕਥਿਤ ਤੌਰ ਤੇ ਬਹੁਤ ਇਤਰਾਜ਼ਯੋਗ ਗਲ ਸੀ ਪੰਜ ਕਕਾਰਾਂ ਦੀ ਰਹਿਤ ਦੀ ਵਿਆਖਿਆ। ਗੁਰਬਖਸ਼ ਸਿੰਘ ਦਾ ਵਿਚਾਰ ਸੀ ਕਿ ਕੇਵਲ ਪੰਜ ਕਕਾਰਾਂ ਦੀ ਰਹਿਤ ਰਖ ਲੈਣ ਨਾਲ ਹੀ ਸਿਖ ਨਹੀਂ ਬਣ ਜਾਂਦਾ। "ਰਹਿਤ ਤੋਂ ਭਾਵ ਜੀਵਨ ਹੈ, ਨਿਰੀ ਕਕਾਰਾਂ ਦੀ ਰਹਿਤ ਨਹੀਂ......."[੭੬] ਭਾਈ ਸਾਹਿਬ ਨੇ ਇਸ ਵਾਕ ਤੋਂ ਪਏ ਭੁਲੇਖੇ ਬਾਰੇ ਲਿਖਿਆ ਸੀ ਕਿ ਇਸ ਨਾਲ ਉਨ੍ਹਾਂ ਦੇ ਦਿਲ ਵਿੱਚ ਕੋਈ ਗਲਤ ਫਹਿਮੀ ਨਹੀਂ ਹੋਈ ਕਿਉਂ ਕਿ ਉਹ ਜਾਣਦੇ ਹਨ ਕਿ ਗੁਰਬਖਸ਼ ਸਿੰਘ ਹੋਰੀ ਆਪ ਪੰਜ ਕਕਾਰਾਂ ਦੇ ਧਾਰਨੀ ਹਨ। "ਪਰ ਜੇ ਮੇਰੇ ਵੀਰ ਐਉਂ ਲਿਖ ਦੇਂਦੇ 'ਰਹਿਤ ਤੋਂ ਭਾਵ ਜੀਵਨ ਹੈ, ਨਿਰਾ ਕਕਾਰਾਂ ਦੀ ਰਹਿਤ ਨਹੀਂ' ਤਾਂ ਉਹੋ ਲਫਜ਼ ਹੋ ਜਾਂਦੇ ਜੋ ਮੈਂ ਆਪ ਕਈ ਦਫਾ ਭਰੇ ਦੀਵਾਨਾਂ ਵਿੱਚ ਉਚਾਰੇ ਹਨ।"[੭੭]

ਇਸ ਵਾਦ ਵਿਵਾਦ ਵਿਚ ਕਈ ਹੋਰ ਵਿਦਵਾਨਾਂ ਤੇ ਸਿੱਖੀ ਦੇ ਸ਼ੁਭਚਿੰਤਕਾਂ ਨੇ ਆਪਣੇ ਵਿਚਾਰ ਪ੍ਰਗਟਾਏ ਤੇ ਨਨਕਾਣਾ ਸਾਹਿਬ ਦੀ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸਰਦਾਰ ਬਹਾਦਰ ਮਹਿਤਾਬ ਸਿੰਘ ਨੂੰ ਵੀ ਸੁਝਾਉ ਦਿੱਤਾ ਗਿਆ ਕਿ ਉਹ ਕਮੇਟੀ ਦੇ ਪਰਚੇ ਨੂੰ ਇਹ ਗੱਲ ਉਛਾਲਣ ਤੋਂ ਰੋਕਣ।

ਸਿੱਖ ਭਾਈਚਾਰੇ ਵਿਚ ਪਈ ਗਲਤ ਫਹਿਮੀ ਦੂਰ ਕਰਨ ਦੇ ਮਨੋਰਥ ਨਾਲ ਗੁਰਬਖਸ਼ ਸਿੰਘ ਨੇ ਅਖਬਾਰ ਵਿਚ ਇਕ

ਪੱਤਰ ਛਪਵਾਇਆਂ[੭੯] ਤੇ ਆਪਣੀ ਪ੍ਰੀਤਲੜੀ ਵਿਚ ਵੀ ਉਸੇ ਮਨੋਰਥ ਨਾਲ ਸਪੱਸ਼ਟੀਕਰਨ ਦੇ ਦਿੱਤਾ।[੮੦] ਪਰ ਫਿਰ ਵੀ ਗੁਰਬਖਸ਼ ਸਿੰਘ ਸਿੱਖ ਪੰਥ ਦੀ ਕ੍ਰੋਪੀ ਤੋਂ ਬਚ ਨਾ ਸਕਿਆ। ਉਸ ਨੇ ਮਹਿਸੂਸ ਕੀਤਾ ਕਿ ਉਕਤ ਵਿਦਵਾਨਾਂ ਵਲੋਂ ਕੀਤੀ ਗਈ ਉਸ ਦੀ ਵਕਾਲਤ ਜਾਂ ਸਹਾਇਤਾ "ਭਾਵੇ ਮੈਨੂੰ ਪੰਥ ਦੀ ਕ੍ਰੋਪੀ ਕੋਲੋ ਬਚਾ ਨਾ ਸਕੀ ਪਰ ਉਨ੍ਹਾਂ ਮੈਨੂੰ ਸਭ ਤੋਂ ਖ਼ਤਰਨਾਕ ਅਵਸਥਾ, ਆਪਣੇ ਮਨ ਦੀ ਬੇਭਰੋਸਗੀ ਤੋਂ ਬਚਾ ਲਿਆ।"[੮੧]

ਗੁਰਬਖਸ਼ ਸਿੰਘ ਵਲੋਂ ਲਿਖੇ ਗਏ ਲੇਖ 'ਰਸਤਿਆਂ ਦਾ ਨਖੇੜ' ਤੇ 'ਧਰਮ ਕਿ ਤਾਜ਼ੀਰਾਤ ਆਦਿ ਨੇ ਵੀ ਸਿੱਖ ਆਗੂਆਂ ਦੀ ਨਾਰਾਜ਼ਗੀ ਖੱਟੀ। 'ਰਸਤਿਆਂ ਦਾ ਨਖੇੜ' ਅਸਲ ਵਿਚ ਉਸਨੇ ਚਰਚਾ ਛੇੜਨ ਦੇ ਮਨੋਰਥ ਨਾਲ ਹੀ ਲਿਖਿਆ ਸੀ।[੮੨] ਮਾਰਚ ੧੯੩੭ ਦੇ ਪ੍ਰਤੀਲੜੀ ਦੇ ਪਰਚੇ ਵਿਚ ਛਪੇ ਇਕ ਲੇਖ ਦੇ ਪ੍ਰੀਤਕਰਮ ਵਜੋਂ ਗਿ. ਸ਼ੇਰ ਸਿੰਘ ਨੇ ਖਾਲਸਾ ਸੇਵਕ ਵਿਚ ਇਕ ਲੇਖ ਲਿਖਿਆ 'ਸਿਖ ਮਜ਼ਬ ਨੂੰ ਨਵਾਂ ਹੋਰ ਖ਼ਤਰਾ'[੮੩] ਜਿਸ ਰਾਹੀਂ ਸਿੱਖਾਂ ਨੂੰ ਪ੍ਰੀਤਲੜੀ ਦੇ ਪ੍ਰਚਾਰ ਤੋਂ ਸਾਵਧਾਨ ਕੀਤਾ ਗਿਆ ਸੀ। 'ਸ਼ੇਰੇ ਪੰਜਾਬ' ਦੇ ਸੰਪਾਦਕ ਸਰਦਾਰ ਅਮਰ ਸਿੰਘ ਨੇ ਸੰਪਾਦਕੀ ਲੇਖ ਲਿਖ ਕੇ ਬਹਿਸ ਨੂੰ ਹੋਰ ਤਿੱਖਾ ਕੀਤਾ।[੮੪] ਉਸ ਦੀ ਪੈਰਵਈ 'ਖਾਲਸਾ ਸੇਵਕਾ' ਫਿਰ ਮੈਦਾਨ ਵਿਚ ਆਇਆ। ਇਉਂ ਲੇਖ ਤੇ ਲੇਖ ਦਾ ਸਿਲਸਿਲਾ ਸ਼ੁਰੂ ਹੋ ਗਿਆ ਜਿਸਨੇ ਧਾਰਮਿਕ ਤੇ ਸ਼ਾਂਤ ਮਾਹੌਲ ਨੂੰ ਹੋਰ ਗਰਮਾ ਦਿੱਤਾ। ਬਹੁਤ ਸਾਰੇ ਅਖਬਾਰਾਂ ਰਸਾਲਿਆਂ ਵਿਚ ਪ੍ਰੀਤਲੜੀ ਵਿਰੁੱਧ ਛਪੇ ਲੇਖਾਂ ਦਾ ਇਕ ਸੰਗ੍ਰਹਿ 'ਲਾਮਜ਼ਬੀ ਦੀ ਹਨੇਰੀ' ਦੇ ਨਾਂ ਤੇ ਟਰੈਕਟ ਦੇ ਰੂਪ ਵਿਚ ਮਲਾਇਆ ਵਿਚ ਵੀ ਵੱਡੀ ਗਿਣਤੀ ਵਿਚ ਛਾਪ ਕੇ ਵੰਡਿਆ ਗਿਆ।[੮੫]

ਇਸ ਸਾਰੇ ਵਿਰੋਧ ਪ੍ਰਚਾਰ ਦਾ ਸਿੱਟਾ ਇਹ ਨਿਕਲਿਆ ਕਿ ਨਾ ਚਾਹੁੰਦਿਆਂ ਹੋਇਆਂ ਵੀ ਗੁਰਬਖਸ਼ ਸਿੰਘ ਨੂੰ ਸਿੱਖ ਹੁੰਦਿਆਂ ਹੋਇਆਂ ਵੀ ਸਿੱਖ ਧਰਮ ਸਬੰਧੀ ਕੋਈ ਲੇਖ ਨਾ ਲਿਖਣ ਦਾ ਫੈਸਲਾ ਲੈਣਾ ਪਿਆ। "ਪਰ ਮੈਂ ਆਪਣੀ ਖੁਸ਼ੀ ਦੇ ਉਲਟ ਇਹ ਫੈਸਲਾ ਕੀਤਾ ਹੈ ਕਿ ਕੁਝ ਚਿਰ ਲਈ ਜਦ ਤੱਕ ਆਮ ਜਨਤਾ ਦੇ ਦਿਲ ਉੱਤੋਂ ਟਪਲੇ ਪਾਣ ਵਾਲਿਆਂ ਦੀ ਹਕੂਮਤ ਕਮਜ਼ੋਰ ਨਹੀਂ ਕਰ ਲੈਂਦਾ, ਉਹਨਾਂ ਗੱਲਾਂ ਦੇ ਲਿਖਣੋਂ ਸੰਕੋਚ ਕਰਾਂਗਾ, ਜਿਨ੍ਹਾਂ ਨਾਲ ਧਰਮ ਜਜ਼ਬੇ ਜੋਸ਼ ਵਿਚ ਲਿਆਂਦੇ ਜਾ ਸਕਦੇ ਹਨ।"[੮੬]

ਸਿੱਖ ਧਰਮ ਨੂੰ ਗੁਰਬਖਸ਼ ਸਿੰਘ ਤੋਂ ਖਤਰੇ ਦੀ ਧਾਰਨਾ ਬਾਰੇ ਇਕ ਦਿਲਚਸਪ ਤੇ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਕੁਝ ਸਿੱਖ ਤਾਂ ਇਹ ਸੋਚਦੇ ਸਨ ਕਿ ਗੁਰਬਖਸ਼ ਸਿੰਘ ਪ੍ਰੀਤਲੜੀ ਰਾਹੀਂ ਪਾਠਕਾਂ, ਵਿਸ਼ੇਸ਼ ਕਰਕੇ ਨੌਜੁਆਨ ਤਬਕੇ ਨੂੰ ਸਿੱਖੀ ਤੋਂ ਗੁੰਮਰਾਹ ਕਰ ਰਿਹਾ ਹੈ। ਗੁਰਬਖਸ਼ ਸਿੰਘ ਦੇ ਕਈ ਸਲਾਹਕਾਰਾਂ ਨੇ ਵੀ ਉਸ ਨੂੰ ਸਿੱਖੀ ਵਿਚ ਦਖਲ ਦੇ ਕੇ ਸਿੱਖਾਂ ਦਾ ਐਵੇਂ ਵਿਰੋਧ ਖਟਣ ਤੋਂ ਪਰਹੇਜ਼ ਕਰਨ ਦਾ ਸੁਝਾਉ ਦਿੱਤਾ ਸੀ। ਗੁਰਬਖਸ਼ ਸਿੰਘ ਦਾ ਸਰਵੇਖਣ ਇਹ ਸੀ ਕਿ ਸਿੱਖ ਉਸਦੇ ਵਿਰੋਧੀ ਨਹੀਂ ਤੇ ਨਾ ਹੀ ਉਸ ਦੀ ਇਹ ਹਾਰਦਿਕ ਇਛਾ ਰਹੀ ਹੈ ਕਿ ਸਿੱਖ ਪ੍ਰੀਤਲੜੀ ਦੇ ਪਾਠਕ ਬਣਨ। "ਮੇਰੀ ਆਪਣੀ ਇਛਾ ਤੇ ਇਹ ਹੈ ਕਿ ਪ੍ਰੀਤਲੜੀ ਦੇ ਪਾਠਕ ਬਹੁਤੇ ਸਿੱਖ ਨਾ ਹੋਣ। ਤੁਸੀਂ ਤੇ ਮੈਨੂੰ ਧੋਖਾ ਦੇਣ ਦਾ ਇਲਜ਼ਾਮ ਦੇਂਦੇ ਹੋ। ਪਰ ਜੇ ਕਦੇ ਮੇਰੀ ਨੀਯਤ ਤੁਸੀਂ ਕਿਸੇ ਤਰ੍ਹਾਂ ਜਾਣ ਸਕੋ ਤਾਂ ਬੜੇ ਪ੍ਰਸੰਨ ਹੋਵੋ।.....ਮੇਰੇ ਮੁਖਾਲਿਫ ਸਿੱਖ ਹੁਣ ਵੀ ਨਹੀਂ, ਸਿਰਫ ਉਹ ਹਨ ਜਿਨ੍ਹਾਂ ਕੋਲ ਸਿੱਖੀ ਦੀ ਤੁਫੈਲ ਕੋਈ ਅਹੁਦਾ ਹੈ। ਇਹ ਹਰ ਹਾਲਤ ਵਿਚ ਮੇਰੇ ਮੁਖਾਲਿਫ ਰਹਿਣਗੇ।"[੮੭]

*(ਚਲਦਾ)*

ਫੁੱਟ ਨੋਟ :-

(੪੪) ਪਰਮ ਮਨੁੱਖ, ਪੰਨਾ ੮੦, (੪੫) ਸਤਿਜੁਗ ਮਾਘ ੧੯੯੨ ਬਿ., (੪੬) ਪ੍ਰੀਤਲੜੀ ਦਸੰਬਰ ੧੯੩੪, (੪੭) ਗੁਰੂ ਨਾਨਕ ਦੇਵ, ਜਪੁਜੀ, ਆਦਿ ਗ੍ਰੰਥ ਸਾਹਿਬ, ਪੰਨਾ ੫, (੪੮) ਭਾਈ ਗੁਰਦਾਸ, ਵਾਰਾਂ, ਵਾਰ ਪਹਿਲੀ, ਪਉੜੀ ੩੬, (੪੯) ਗੁਰਬਖਸ਼ ਸਿੰਘ, ਜ਼ਿੰਦਗੀ ਦੀ ਕਵਿਤਾ, ਪੰਨਾ ੨੪, (੫੦) ਗੁਰਬਖਸ਼ ਸਿੰਘ ਬੰਦੀ ਛੋੜ ਗੁਰੂ ਨਾਨਕ, ਪੰਨਾ ੯੨, (੫੧) ਉਹੀ, ਪੰਨਾ ੪੦, (੫੨) ਉਹੀ, ਪੰਨਾ ੧੦੨, (੫੩) ਪਰਮ ਮਨੁੱਖ, ਪੰਨਾ ੪੦, (੫੪) ਪਰਮ ਮਨੁੱਖ, ਪੰਨਾ ੮੦, (੫੫) ਪ੍ਰੀਤਲੜੀ, ਜਨਵਰੀ ੧੯੩੬, ਪੰਨਾ ੨੯੨ (੫੬) ਪ੍ਰੀਤਲੜੀ, ਦਸਬੰਰ ੧੯੩੪, ਪੰਨਾ ੧੯੨-੯੩, (੫੭) ਉਹੀ, (੫੮) ਨਵਾਂ ਸ਼ਿਵਾਲਾ, (੫੯) ਪਰਮ ਮਨੁੱਖ, ਪੰਨਾ ੧੦੦, (੬੦) ਉਹੀ, ਪੰਨਾ ੭੬, (੬੧) ਉਹੀ, ਪੰਨਾ ੬੬, (੬੨) ਉਹੀ ਪੰਨਾ ੬੫, (੬੩) ਬੰਦੀ ਛੋੜ ਗੁਰੂ ਨਾਨਕ, ਪੰਨਾ ੭੫, (੬੪) ਪ੍ਰੀਤਲੜੀ, ਦਸੰਬਰ ੧੯੩੪, ਪੰਨਾ ੧੯੭, (੬੫) ਪਰਮ ਮਨੁੱਖ, ਪੰਨਾ ੮੭-੮੮, (੬੬) ਉਹੀ ਪੰਨਾ ੧੨੭ (੬੭) ਉਹੀ ਪੰਨਾ ੬੮ (੬੮) ਪਰਮ ਮਨੁੱਖ ਪੰਨਾ ੬੩ (੬੯) ਪ੍ਰੀਤਲੜੀ ਦਸੰਬਰ ੧੯੩੪, ਪੰਨਾ ੧੯੭, (੭੦) ਪਰਮ ਮਨੁੱਖ ਪੰਨਾ ੯, (੭੧) ਪਰਮ ਮਨੁੱਖ ਪੰਨਾ ੧੫, (੭੨) ਸ਼ੇਰੇ ਪੰਜਾਬ ਮਿਤੀ ੨੮ ਅਪ੍ਰੈਲ ੧੯੩੭ (੭੩) ਪਰਮ ਮਨੁੱਖ, ੮ਵੀਂ ਭੂਮਿਕਾ, ਮਾਰਚ ੧੯੪੧, (੭੪) ਪ੍ਰੀਤਲੜੀ, ਜਨਵਰੀ ੧੯੩੬, ਪੰਨਾ ੨੯੦, (੭੫) ਅਕਾਲੀ ਪੱਤ੍ਰਿਕਾ ਮਿਤੀ ੪ ਮਾਰਚ ੧੯੩੫, (੭੬) ਉਹੀ, (੭੭) ਅਕਾਲੀ ਪੱਤ੍ਰਿਕਾ ੧੧ ਮਾਰਚ ੧੯੩੫ (੭੮) ਪਰਮ ਮਨੁੱਖ ਪੰਨਾ ੮੨, (੭੯) ਅਕਾਲੀ ਪੱਤ੍ਰਿਕਾ ੧੧ ਮਾਰਚ ੧੯੩੫, (੮੦) ਉਹੀ ੨੭ ਫਰਵਰੀ ੧੯੩੫, (੮੧) ਪ੍ਰੀਤਲੜੀ ਫਰਵਰੀ ੧੯੩੫, (੮੨) ਪਰਮ ਮਨੁੱਖ ਪਹਿਲੀ ਭੂਮਿਕਾ ੪ ਮਾਰਚ ੧੯੪੩, (੮੩) ਪ੍ਰੀਤਲੜੀ ਜਨਵਰੀ ੧੯੩੬, (੮੪) ਖਾਲਸਾ ਸੇਵਕ ੨੮ ਅਪ੍ਰੈਲ ੧੯੩੭, (੮੫) ਪ੍ਰੀਤਲੜੀ ਮਈ ੧੯੩੭, (੮੬) ਪ੍ਰੀਤਲੜੀ ਨਵੰਬਰ ੧੯੩੭, (੮੭) ਪ੍ਰੀਤਲੜੀ ਜਨਵਰੀ ੧੯੩੬।

# ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਵਿਚ ਸ਼ਾਨਦਾਰ ਸੰਗੀਤ ਸੰਮੇਲਨ

*—ਜਗਦੀਸ਼ ਸਿੰਘ*

੫ ਮਾਰਚ ੨੦੦੪ ਸ਼ੁਕਰਵਾਰ ਸ਼ਾਮ ਨੂੰ ਲੁਧਿਆਣਾ ਵਿਚ ਇਕ ਅਦਭੁਤ ਸੰਗੀਤ ਸਮਾਰੋਹ "ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ" ਹੋਇਆ। ਬੜੀ ਤੇਜ਼ੀ ਨਾਲ ਸੰਪੂਰਨਤਾ ਵਲ ਵਧ ਰਹੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਸ਼ੇਰਪੁਰ ਚੌਕ ਜੀ.ਟੀ.ਰੋਡ ਲੁਧਿਆਣਾ ਵਲੋਂ ਇਹ ਸੰਗੀਤ ਪ੍ਰੋਗਰਾਮ ਹਸਪਤਾਲ ਦੇ ਪਰੀਸਰ ਵਿੱਚ ਹੀ ਆਯੋਜਿਤ ਕੀਤਾ ਗਿਆ। ਅਤੇ ਲੁਧਿਆਣੇ ਦੇ ਇਤਿਹਾਸ ਵਿੱਚ ਇਹ ਅਮਿਟ ਛਾਪ ਛਡ ਗਿਆ। ਉਵੇਂ ਹੀ ਅਮਿਟ ਛਾਪ ਜਿਵੇਂ ਅਪੋਲੋ ਹਸਪਤਾਲ ਦੀ ਵਿਸ਼ਾਲ ਇਮਾਰਤ ਦਿਲਾਂ ਤੇ ਛੱਡ ਰਹੀ ਹੈ।

ਇਹ ਇਕ ਅਨੂਠਾ ਪ੍ਰੋਗਰਾਮ ਸੀ। ਸੰਗੀਤ ਦੀ ਦੁਨੀਆ ਵਿੱਚ ਕਈ ਤਰ੍ਹਾਂ ਦੇ ਪ੍ਰੋਗਰਾਮ ਹੁੰਦੇ ਹਨ ਕਈ ਤਰ੍ਹਾਂ ਦੇ ਤਜਰਬੇ। ਅੱਜ ਕੱਲ ਹਰ ਥਾਂ ਭੜਥੂ ਪਾਉਣ ਨਾਲੇ ਪੰਜਾਬ ਪੌਪ ਗਾਣਿਆਂ ਦੇ ਪ੍ਰੋਗਰਾਮ ਵੀ ਅਤੇ ਸ਼ਾਂਤ ਨਦੀ ਦੇ ਪਾਣੀਆਂ ਵਰਗੇ, ਹਰਵਲਭ ਜਿਹੇ ਨਰੋਲ ਸ਼ਾਸ਼ਤਰੀ ਸੰਗੀਤ ਜਿਹੇ ਪ੍ਰੋਗਰਾਮ ਵੀ ਹੁੰਦੇ ਹਨ। ਲੁਧਿਆਣੇ ਵਾਲਾ ਆਯੋਜਨ ਹੈ ਤਾਂ ਸੀ ਸ਼ਾਸਤ੍ਰੀ ਸੰਗੀਤ ਦੀਆਂ ਸੁਰਾਂ ਤੇ ਆਧਾਰਤ ਪਰ ਇਹ ਸ਼ਾਂਤ ਨਦੀ ਦਾ ਪਾਣੀ ਨਹੀਂ ਸੀ ਸਗੋਂ ਬਹੁਤ ਵੇਗਮਈ ਨਦੀ ਦੀ ਗੜਗੜਾਹਟ ਵਾਲਾ ਸੀ ਅਤੇ ਸੰਗੀਤ ਦੀ ਦੁਨੀਆਂ ਦੇ ਕਈ ਨਵੇਂ ਭੇਤ ਖੋਹਲਣ ਵਾਲਾ ਵੀ।

ਮਨ ਨੂੰ ਠੰਡ ਪਾਉਣ ਵਾਲਾ ਤਾਂ ਸੰਗੀਤ ਸੰਮੇਲਨ ਦਾ ਕਾਰਡ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਦਾ ਬਹਾਰ ਮੁਸਕਰਾਹਟ ਵਾਲੀ ਰੰਗੀਨ ਤਸਵੀਰ ਥਲੇ ਉਹਨਾਂ ਦੇ ਸਾਜ਼ ਦੀ ਹੀ ਇਕ ਤਸਵੀਰ ਮੁਖ ਪੰਨੇ ਦਾ ਸ਼ੰਗਾਰ ਸੀ ਅਤੇ ਨਾਲ ਹੀ ਸਾਡੇ ਸਮਿਆਂ ਦੇ ਸ਼ਾਇਰ ਡਾ. ਸੁਰਜੀਤ ਪਾਤਰ ਦੇ ਆਪਣੇ ਪੋਟਿਆਂ ਨਾਲ ਲਿਖਿਆ ਕਾਵ ਟੁਕੜਾ :

*ਇਹ ਨੇ ਸਾਜ਼ ਤੇ ਸਾਜ਼ ਨਿਵਾਜ਼ ਤੂੰ*
*ਤੇ ਫਿਜ਼ਾ ਨੂੰ ਧੁਨ ਦੀ ਉਡੀਕ ਹੈ*
*ਤੇਰੇ ਪੋਟਿਆਂ ਤੇ ਸੁਰਾਂ 'ਚ ਇਹ*
*ਕੇਹੇ ਫਾਸਲੇ ਕੇਹੀ ਲੀਕ ਹੈ*

ਕਾਰਡ ਨੂੰ ਸੰਪੂਰਨ ਕਲਾਸੀਕਲ ਰੂਪ ਦੇ ਰਿਹਾ ਸੀ।

ਅੰਗਰੇਜ਼ੀ ਵਿਚ ਛਪੇ ਕਾਰਡ ਨੂੰ ਗੁਰਮੁਖੀ ਦੀਆਂ ਇਹ ਸਤਰਾਂ ਅਤੇ ਅੰਦਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਪਣੇ ਪਿਆਰੇ ਸਾਜ਼ ਦਿਲਰੁਬਾ ਦਾ ਵਾਦਨ ਕਰਦਿਆਂ ਦੀ ਤਸਵੀਰ ਨਾਲ ਹੀ ਗੁਰਮੁਖੀ ਵਿੱਚ ਇਕ ਸਤਿਗੁਰੂ ਜਗਜੀਤ ਸਿੰਘ ਜੀ ਦੀ ੧੩ ਮਾਤਰਾ ਵਿੱਚ ਰਾਗ ਪੂਰੀਆ ਕਲਿਆਣ ਦੀ ਬੰਦਿਸ਼

*ਤੁਧ ਚਿਤਵਤ ਸੁਖ ਅਧਿਕ ਹੋਇ*
*ਨਾਸਹਿ ਅਨਗਨ ਪਾਪ॥*
*ਕਰ ਕਿਰਪਾ ਮੋਹਿ ਰਿਦ ਬਸਹੁ*
*ਸ੍ਰੀ ਸਤਿਗੁਰੂ ਪ੍ਰਤਾਪ॥*

ਦੀ ਇਬਾਰਤ ਕਾਰਡ ਨੂੰ ਸੰਤੁਲਨ ਅਤੇ ਨਿਖਾਰ ਵੀ ਦੇ ਰਹੀ ਸੀ। ਕਾਰਡ ਦਾ ਸੁੰਦਰ ਸਰੂਪ, ਅਪੋਲੋ ਹਸਪਤਾਲ ਦੀ ਚਮਕਦੇ ਬਿਜਲੀ ਬਲਬਾਂ ਦੇ ਸਿਹਰਿਆਂ ਨਾਲ ਸ਼ੰਗਾਰੀ ਇਮਾਰਤ ਗੱਡੀਆਂ ਪਾਰਕ ਕਰਨ ਦੇ ਪ੍ਰਬੰਧ ਆ ਰਹੇ ਪ੍ਰਾਹੁਣਿਆਂ ਲਈ ਜਲ ਪਾਣੀ ਦਾ ਪ੍ਰਬੰਧ ਅਤੇ ਹੱਥ ਬੰਨ੍ਹ ਕੇ ਖੜੇ ਸੁਆਗਤਾਰਥੀ ਨੌਜਵਾਨ ਸਾਰਾ ਕੁਝ ਹੀ ਦਸ ਰਿਹਾ ਸੀ ਕਿ ਬਹੁਤ ਸੋਚ, ਹੁਨਰਮੰਦੀ ਵਿਓਂਤਬੰਦੀ, ਮਿਹਨਤ ਅਤੇ ਕਈ ਦਿਨਾਂ ਦੀ ਮਿਹਨਤ ਨਾਲ ਪ੍ਰੋਗਰਾਮ ਤਿਆਰ ਕੀਤਾ ਗਿਆ ਸੀ। ਕੋਈ ਪੰਜ ਹਜ਼ਾਰ ਕੁਰਸੀ ਵਾਲਾ ਵਿਸ਼ਾਲ ਪੰਡਾਲ ਪੂਰੀ ਸੱਜ ਧੱਜ ਨਾਲ ਸ੍ਰੋਤਿਆਂ ਦਰਸ਼ਕਾਂ ਨਾਲ ਖੱਚਾ ਖੱਚ ਭਰਿਆ ਸੀ। ਸਟੇਜ ਤੇ ਦੋ ਮੰਚ ਸਨ। ਇਕ ਉਪਰ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸਣ ਸੀ ਅਤੇ ਦੂਸਰੇ ਉਤੇ ਕਲਾਕਾਰਾਂ ਦੇ ਬੈਠਣ ਦਾ ਸਥਾਨ ਸੀ। ਬਹੁਤ ਸਾਰੇ ਤਾਲ ਦੇ ਸਾਜ਼ਾਂ, ਢੋਲਾਂ ਢੋਲਕੀਆਂ ਬੈਂਡਾਂ, drums, ਵੱਡੇ ਛੈਣਿਆਂ ਅਤੇ ਹੋਰ ਕਈ ਕਿਸਮਾਂ ਦੇ ਸਾਜ਼ਾਂ ਦਾ ਜੰਗਲਾ ਜਿਹਾ ਸੀ ਜਿਵੇਂ ਜੰਗਲ ਵਿੱਚ ਆਪੋਂ ਉਗੇ ਬਿਰਖ ਹੋਣ। ਇਕ ਢੋਲ ਤਾਂ ਉਪਰ ਛੱਤ ਤੇ ਟੰਗਿਆ ਹੋਇਆ ਸੀ। ਜ਼ਾਹਰ ਸੀ ਕਿ ਕਲਾਕਾਰ ਨੇ ਇਹਨਾਂ ਸਾਰੇ ਸਾਜ਼ਾਂ ਤੇ ਖੇਡਣਾ ਸੀ ਅਤੇ ਬਾਦ ਵਿੱਚ ਜਦੋਂ ਪ੍ਰੋਗਰਾਮ ਸ਼ੁਰੂ ਹੋਇਆ ਤਾਂ ਇਹਨਾਂ ਸਾਜ਼ਾਂ ਦੇ ਜੰਗਲ ਵਿੱਚ ਖੜੋਤਾ ਕਲਾਕਾਰ ਪੂਰੀ ਤਰ੍ਹਾਂ ਦਿਸਦਾ ਵੀ ਨਹੀਂ ਸੀ।

ਪੰਡਾਲ ਵਿੱਚ ਲੁਧਿਆਣੇ ਸ਼ਹਿਰ ਦੀ ਹਰ ਵਰਗ ਦੀ ਪ੍ਰਤਿਨਿਧਤਾ ਕਰਦੀਆਂ ਉਘੀਆਂ ਹਸਤੀਆਂ ਸਨ। ਰਾਜਸੀ ਨੇਤਾ, ਕਾਂਗਰਸ ਪ੍ਰਧਾਨ ਹੰਸਪਾਲ ਜੀ, ਡੋਗਰਾ ਜੀ ਸਿਹਤ ਮੰਤਰੀ ਪੰਜਾਬ, ਗਾਲਿਬ ਜੀ ਐਮ.ਪੀ., ਮੇਅਰ ਸ. ਨਾਹਰ ਸਿੰਘ ਆਦਿਕ ਪਧਾਰੇ। ਇਹਨਾਂ ਨੇ ਪ੍ਰੋਗ੍ਰਾਮ ਵਾਸਤੇ ਸ਼ਮਾਂ ਰੌਸ਼ਨ ਵੀ ਕੀਤੀ। ਲੁਧਿਆਣਾ ਦੇ ਉਘੇ ਡਾਕਟਰ, ਅਫਸਰ, ਵਕੀਲ ਅਤੇ ਸਨਅਤਕਾਰ, ਪੰਜਾਬੀ ਸਾਹਿਤ ਅਕਾਦਮੀ ਚੋਂ ਉਘੀਆਂ ਹਸਤੀਆਂ ਡਾ. ਸੁਰਜੀਤ ਪਾਤਰ, ਗੁਰਭਜਨ ਗਿਲ, ਰਵਿੰਦਰ ਭੱਠਲ ਅਤੇ ਹੋਰ ਅਣਗਿਣਤ ਵਿਸ਼ੇਸ਼ ਪ੍ਰਾਹੁਣੇ, ਨਾਮਧਾਰੀ ਸੰਗਤ ਲੁਧਿਆਣਾ ਦੇ ਅਹਿਮ ਰੁਕਨ, ਸੂਬਾ ਹਰਭਜਨ ਸਿੰਘ ਜੀ, ਸੰਤ ਸੁਰਿੰਦਰ ਸਿੰਘ ਲਾਇਲ, ਸੰਤ ਦਲੀਪ ਸਿੰਘ, ਸ. ਤਰਲੋਚਨ ਸਿੰਘ ਮਠਾੜੂ, ਗਿਆਨੀ ਜੁਗਿੰਦਰ ਸਿੰਘ, ਅਜੀਤ ਸਿੰਘ ਨਾਮਧਾਰੀ, ਰਛਪਾਲ ਸਿੰਘ ਕੋਚ, ਤੇਜਵੰਤ ਸਿੰਘ ਸੱਗੂ, ਜ. ਦਰਸ਼ਨ ਸਿੰਘ ਇਤਿਆਦਕ

ਸੋਹਣੇ ਸੋਹਣੇ ਲਗਦੇ ਚੁਸਤ ਨਾਮਧਾਰੀ ਨੌਜਵਾਨਾਂ ਦੇ ਬ੍ਰਗੇਡ ਨਾਲ ਮੁਸਤੈਦੀ ਨਾਲ ਹਰ ਤਰ੍ਹਾਂ ਦੀ ਸੇਵਾ ਲਈ ਤਤਪਰ ਗਤੀਵਿਧੀਆਂ ਵਿੱਚ ਰੁੱਝੇ ਸਨ। ਸੇਵਕ ਨੇਤਾਵਾਂ ਦੀ ਬਾਜ਼ ਅੱਖ ਹਰ ਗਲ ਤੇ ਨਜ਼ਰ ਰੱਖ ਰਹੀ ਸੀ। ਇਸ ਸਾਰੇ ਕਾਰਜ ਦੇ ਰੂਹੇ-ਰਵਾਂ ਠਾਕਰ ਉਦੈ ਸਿੰਘ, ਸੰਤ ਜਗਤਾਰ ਸਿੰਘ ਜੀ ਆਪ ਹਰ ਥਾਂ ਹਾਜ਼ਰ ਸਨ ਅਤੇ ਪੂਰੀ ਆਜਜ਼ੀ-ਹਲੀਮੀ ਨਾਲ ਸੇਵਾ ਕਾਰਜਾਂ ਵਿੱਚ ਮਾਰਗ ਦਰਸ਼ਨ ਕਰ ਰਹੇ ਸਨ।

ਪ੍ਰੋਗਰਾਮ ਦੀ ਸ਼ੁਰੂਆਤ ਤੋਂ ਪਹਿਲਾਂ ਹੀ ਸੰਤ ਅਜੀਤ ਸਿੰਘ ਲਾਇਲ ਇਸ ਪ੍ਰੋਗ੍ਰਾਮ ਬਾਰੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਜਗਤ ਨੂੰ ਦੇਣ ਬਾਰੇ ਸੰਚਾਰ ਸਿਸਟਮ ਤੇ ਜਾਣਕਾਰੀ ਦੇ ਰਹੇ ਸਨ ਅਤੇ ਬਾਦ ਵਿੱਚ ਵੀ ਐਲਾਨ ਓਹੋ ਹੀ ਆਪਣੇ ਸੁਬਕ ਜਿਹੇ ਅੰਦਾਜ਼ ਵਿੱਚ ਕਰਦੇ ਰਹੇ।

ਸੰਗੀਤ ਦੀਆਂ ਕਲਾ ਕ੍ਰਿਤੀਆਂ ਸ਼ੁਰੂ ਹੋਣ ਤੋਂ ਪਹਿਲਾਂ ਦਾ ਮਾਹੌਲ ਹੀ ਵਿਸਮਾਦੀ ਸੀ। ਮੈਨੂੰ ਸੁਪਨੇ ਮਾਤਰ ਤੇਤੀ ਚੌਤੀ ਸਾਲ ਪਹਿਲਾਂ ਦਾ ਸਮਾਂ ਯਾਦ ਆ ਗਿਆ ਅਤੇ ਨਾਲ ਹੀ ਸੁਵਰਗੀ ਸ. ਸ. ਮੀਸ਼ਾ ਦਾ ਹੋਰ ਸੰਦਰਭ ਵਿੱਚ ਲਿਖਿਆ ਸ਼ੇਅਰ :-

*ਛੇੜੀ ਕਿਸੇ ਨੇ ਜਦ ਇਨਕਲਾਬ ਦੀ ਗੱਲ*
*ਯਾਦ ਆ ਗਈ ਸਾਨੂੰ ਇਕ ਖਾਬ ਦੀ ਗੱਲ*

ਉਦੋਂ ਦਿੱਲੀ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਡੇ ਵੱਡੇ ਸੰਗੀਤ ਸਮਾਰੋਹ ਕਰਣੇ ਸ਼ੁਰੂ ਕੀਤੇ ਸਨ ਅਤੇ ਭਾਰਤੀ ਸੰਗੀਤ ਦੀਆਂ ਸਭ ਸਿਖਰ ਦੀਆਂ ਅਤੇ ਆਮ ਤੌਰ ਤੇ ਅਪਹੁੰਚ ਹਸਤੀਆਂ ਉਸ ਵਿੱਚ ਆਪਣੀ ਕਲਾ ਦਾ ਜਾਦੂ ਬਖੇਰਦੀਆਂ ਸਨ। ਦਿਲੀ ਦੀ ਆਮ ਸੰਗੀਤ ਪ੍ਰੇਮੀ ਜਨਤਾ, ਦਿਲੀ ਦੇ ਡਿਪਲੋਮੈਟਿਕ ਹਲਕੇ ਅਤੇ ਹੋਰ 'ਉਚ' ਅਤੇ ਨਿਮਣ ਵਰਗ ਦੇ ਲੋਕ ਸਾਰੇ ਇਕੋ ਥਾਂ ਬੈਠ ਕੇ ਸੰਗੀਤ ਯੱਗ ਦਾ ਰਸ ਮਾਣਦੇ। ਇਹਨਾਂ ਸਤਰਾਂ ਦੇ ਲੇਖਕ ਦੀ ਭੂਮਿਕਾ ਵੀ ਉਦੋਂ ਜੁਲਾਹੇ ਦੀ ਨਲੀ ਵਾਂਗ ਏਧਰੋਂ ਉਧਰ ਤੇ ਉਧਰੋਂ ਏਧਰ ਘੁੰਮਣ ਵਰਗੀ ਸੀ, ਸਟੇਜ ਸੰਚਾਲਨ ਤੋਂ ਲੈ ਕੇ ਸਾਜ਼ ਢੋਣ ਤਕ। ਉਦੋਂ ਸਤਿਗੁਰੂ ਜੀ ਨੂੰ ਇਕ ਅਰਜ਼ ਕੀਤੀ ਗਈ ਕਿ ਗਰੀਬ ਨਿਵਾਜ਼ ਜੀ ਇਹੋ ਜਿਹਾ ਪ੍ਰੋਗਰਾਮ ਪੰਜਾਬ ਵਿੱਚ ਵੀ ਕੀਤਾ ਜਾਵੇ। ਬਾਅਦ ਵਿੱਚ ਪੰਜਾਬ ਵਿੱਚ ਹੋਰ ਹੀ ਪ੍ਰੋਗਰਾਮ ਚਲਦਾ ਰਿਹਾ। ਘਰਾਂ ਵਿੱਚ ਦੀਵੇ ਬਲਣੇ ਹੀ ਬੰਦ ਹੋ ਗਏ। ਸਮਾਂ ਬਦਲਿਆ ਹੈ। ਇਸ ਤੋਂ ਪਹਿਲਾਂ ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ ਸੰਗੀਤ ਦੇ ਪ੍ਰੋਗ੍ਰਾਮ ਜਲੰਧਰ ਚੰਡੀਗੜ੍ਹ ਵਿੱਚ ਹੋ ਚੁੱਕੇ ਹਨ...ਬਾਤਾਂ ਲੰਬੀਆਂ ਹੋ ਜਾਣਗੀਆਂ, ਪਰ ਏਸ ਵਿਸ਼ਾਲ ਪੱਧਰ ਤੇ ਮੁੜ ਇਹ ਆਯੋਜਨ ਵੇਖ ਕੇ ਹੀ 'ਖਾਬ ਦੀ ਗਲ' ਵਾਲਾ ਸ਼ੇਅਰ ਯਾਦ ਆ ਗਿਆ।

ਅੱਜ ਦੀ ਸਾਰੀ ਲੀਲਾ ਦਾ ਸ੍ਰੋਤ, ਕੇਂਦਰ ਬਿੰਦੂ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਨ ਅਤੇ ਜਦੋਂ ਉਹ ਆਪ ਦਰਸ਼ਨ ਦੇ ਰਹੇ ਹੋਣ ਤਾਂ ਪ੍ਰੋਗ੍ਰਾਮ ਇਕ ਸੂਤਰ ਬਧ ਹੁੰਦਾ ਹੈ। ਸਮਾਂ ਉਹਨਾਂ ਦੀ ਇਛਾ ਅਨੁਸਾਰ ਹੁੰਦਾ ਹੈ। ਪਹਿਲਾਂ ਤਾਂ ਇਹ ਲੋੜ ਤੋਂ ਵੱਧ ਹੁੰਦਾ ਨਹੀਂ ਜੇ ਲੰਮਾ ਹੋ ਜਾਵੇ ਤਾਂ ਵਰਦਾਨ ਵਰਗਾ ਲਗਦਾ ਹੈ। ਹੋਰ ਦਰਸ਼ਨ ਹੋ ਜਾਂਦੇ ਹਨ। ਸੰਗਤ ਤਾਂ ਦਰਸ਼ਨਾਂ ਦਾ ਲਾਹਾ ਹੀ ਬਹੁਤ ਵਡੀ ਗੱਲ ਸਮਝਦੀ ਹੈ ਜੇ ਨਾਲ ਸੰਗੀਤ ਦਾ ਪ੍ਰਸ਼ਾਦ ਵੀ ਮਿਲ ਰਿਹਾ ਹੈ ਤਾਂ ਹੋਰ ਵਡਭਾਗਤਾ ਕੀ ਹੁੰਦੀ ਹੈ।

ਪ੍ਰੋਗਰਾਮ ਦੀ ਪਹਿਲੀ ਸੰਗੀਤ ਕਲਾ ਕ੍ਰਿਤੀ ਸੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਤਿਆਰ ਕੀਤੇ ਅਤੇ ਪਰਵਾਨ ਚੜ੍ਹਾਏ ਕਲਾਕਾਰ, ਮੋਹਨ ਸਿੰਘ, ਸੁਖਦੇਵ ਸਿੰਘ ਦੁਆਰਾ ਗਾਇਣ। ਇਹਨਾਂ ਨਾਲ ਸਹਿਯੋਗੀ ਕਲਾਕਾਰਾਂ ਵਜੋਂ ਉਘਾ ਯੋਗਦਾਨ ਪਾ ਰਹੇ ਸਨ ਇੰਗਲੈਂਡ ਤੋਂ ਆਏ ਸਾਰੰਗੀ ਨਿਵਾਜ਼ ਸੁਰਜੀਤ ਸਿੰਘ ਨਾਮਧਾਰੀ ਅਤੇ ਤਬਲੇ ਦੇ ਸਿੱਧ ਹਸਤ ਕਲਾਕਾਰ ਗੁਰਪ੍ਰੀਤ ਸਿੰਘ ਨਾਮਧਾਰੀ। ਮੋਹਣ ਸਿੰਘ ਸੁਖਦੇਵ ਸਿੰਘ ਨੇ ਜਦੋਂ ਅਖਾਂ ਹੀ ਖੋਹਲੀਆਂ ਸਨ ਤਾਂ ਸਤਿਗੁਰੂ ਜੀ ਨੇ ਸੰਗੀਤ ਅਭਿਆਸ ਵਿੱਚ ਪਾ ਦਿੱਤਾ। ਪਹਿਲਾਂ ਉਸਤਾਦ ਹਰਭਜਨ ਸਿੰਘ, ਮਹਿੰਦਰ ਸਿੰਘ ਅਤੇ ਬਾਦ ਵਿੱਚ ਛੋਟੀ ਹੀ ਪਰਸਿਧ ਕਲਾਕਾਰ ਪੰਡਿਤ ਰਾਜਨ ਮਿਸ਼ਰਾ-ਸਾਜਨ ਮਿਸ਼ਰਾ ਕੋਲ ਸ਼ਾਗਿਰਦੀ ਲਈ ਭੇਜ ਦਿਤਾ। ਅਜ ਹਰਬਲਭ ਜਲੰਧਰ ਤੋਂ ਲੈ ਕੇ ਅੰਮ੍ਰਿਤਸਰ, ਜੰਮੂ, ਚੰਡੀਗੜ੍ਹ ਥਾਵਾਂ ਤੋਂ ਇਲਾਵਾਂ ਵਿਦੇਸ਼ਾਂ ਵਿਚ ਵੀ ਇਹ ਗਾਇਣ ਕਲਾ ਦਾ ਸਫਲ ਪ੍ਰਦਰਸ਼ਨ ਕਰ ਚੁੱਕੇ ਹਨ।

ਮੋਹਨ ਸੁਖਦੇਵ ਜਥੇ ਨੇ ਪਹਿਲਾਂ ਰਾਗ ਕਲਾਵਤੀ ਅਤੇ ਫੇਰ ਹਿੰਡੋਲ ਦੀਆਂ ਸੁਰਾਂ ਵਿੱਚ ਗਾਇਣ ਪੇਸ਼ ਕੀਤਾ। ਲੁਧਿਆਣੇ ਦੀ ਫਿਜ਼ਾ ਮਿਠੀ ਸ਼ਾਂਤ ਸੰਗੀਤ ਦੀ ਧੁਨ ਵਿੱਚ ਘੁਲ ਮਿਲ ਗਈ। ਸ੍ਰੋਤਿਆਂ ਦੇ ਹਿਰਦੇ ਰਾਗ ਦੀਆਂ ਸੁਰਾਂ ਗੁਰਪ੍ਰੀਤ ਸਿੰਘ ਸੋਨੂ ਦੀਆਂ ਤਬਲਾ ਕਲਾਕਾਰੀਆਂ ਅਤੇ ਸੁਰਜੀਤ ਦੀ ਸਾਰੰਗੀ ਦੀ ਹੂਕਾਂ ਵਿੱਚ ਭਿੱਝ ਗਏ ਅਤੇ ਸਿਰ ਮਸਤੀ ਵਿੱਚ ਹਿਲਣੇ ਸ਼ੁਰੂ ਹੋ ਗਏ। ਇਸ ਚਲਦੇ ਪ੍ਰੋਗਰਾਮ ਵਿੱਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸੇਵਕਾਂ ਸੰਤ ਰਛਪਾਲ ਸਿੰਘ, ਸੰਤ ਦੀਦਾਰ ਸਿੰਘ ਨਾਲ ਆਪਣੇ ਆਸਣ ਤੇ ਸਸ਼ੋਭਿਤ ਹੋਏ ਤਾਂ ਆਪਣੇ ਆਪ ਸਾਰੀ ਸੰਗਤ ਸਤਿਕਾਰ ਵਿੱਚ ਖੜ੍ਹੀ ਹੋ ਗਈ। ਸਤਿਗੁਰੂ ਜੀ ਦੇ ਹੁੰਗਾਰੇ ਨੇ ਕਲਾਕਾਰਾਂ ਦੀ ਕਲਾ ਚਮਕਾ ਦਿੱਤੀ। ਅੰਤ ਤੇ ਸਤਿਗੁਰੂ ਜੀ ਨੇ ਸੇਵਕ ਕਲਾਕਾਰਾਂ ਨੂੰ ਵਿਧੀਵਤ ਮਾਣ ਸਤਿਕਾਰ ਦਿਤਾ।

ਛਪੇ ਕਾਰਡ ਅਨੁਸਾਰ ਚਾਰ ਕਲਾਕਾਰਾਂ ਦੇ ਨਾਮ ਬਾਕੀ ਸਨ ਜਿਹਨਾਂ ਨੇ ਅਜੇ ਕਲਾ ਪ੍ਰਦਰਸ਼ਨੀ ਕਰਨੀ ਸੀ। ਇਹ ਸਨ ਮਸ਼ਹੂਰ ਸੰਗੀਤ ਹਸਤੀ ਉਸਤਾਦ ਅਮਜਦ ਅਲੀ ਸਰੋਦ ਵਾਦਕ ਦੇ ਹੀ ਮਸ਼ਹੂਰ ਸਪੁੱਤਰ ਕਲਾਕਾਰ ਅਮਾਨ ਅਲੀ ਬੰਗਸ਼ ਅਤੇ ਅਯਾਨ ਅਲੀ ਬੰਗਸ਼, ਤਾਲ ਦੇ ਸਾਜ਼ਾਂ ਦਾ ਜਾਦੂਗਰ ਕਲਾਕਾਰ ਸ਼ਿਵਾ ਮਨੀ ਅਤੇ ਸਾਡਾ ਅਪਣਾ ਹਰਮਨ ਪਿਆਰਾ ਸੁਖਵਿੰਦਰ ਸਿੰਘ ਨਾਮਧਾਰੀ (ਪਿੰਕੀ) ਜਿਸ ਨੇ ਤਬਲਾ ਵਾਦਨ ਵਿੱਚ ਸਿਖਰਾਂ ਛੋਹ ਲਈਆਂ ਹਨ। ਅੰਦਾਜ਼ਾ ਸੀ ਕਿ ਦੋ ਕਲਾ ਕ੍ਰਿਤੀਆਂ ਹੋਣਗੀਆਂ। ਇਕ ਸਰੋਦ ਵਾਦਨ

ਦੀ ਅਤੇ ਇਕ ਸ਼ਿਵ ਮਣੀ ਦੀ ਤਾਲ ਕਚਿਹਰੀ ਦੀ। ਪਰ ਜਦੋਂ ਸਜੇ ਸਜਾਏ ਅਮਾਨ ਅਤੇ ਅਯਾਨ ਨਾਲ ਪਿੰਕੀ ਜੀ ਨੇ ਆਣ ਕੇ ਸਤਿਗੁਰੂ ਜੀ ਨੂੰ ਮਥਾ ਟੇਕਿਆ ਅਤੇ ਆਸਣ ਜਮਾ ਲਿਆ ਤਾਂ ਪਿੱਛੇ ਪਿੱਛੇ ਸਿਰ ਉਤੇ ਸਤਿਕਾਰ ਵਜੋਂ ਰੁਮਾਲ ਬੰਨ੍ਹੀ ਸ਼ਿਵ ਮਣੀ ਹਥਾਂ ਵਿੱਚ ਲਕੜ ਦੀਆਂ ਕਲਮਾਂ (ਸੋਟੀਆਂ) ਲੈ ਕੇ ਆਣ ਸਤਿਗੁਰੂ ਜੀ ਦੇ ਚਰਨਾਂ ਤੇ ਝੁਕੇ ਤਾਂ ਅਨੁਮਾਨ ਲਗ ਗਿਆ ਕਿ ਇਹ ਸਾਰੇ ਇਕੱਠੇ ਹੀ ਸਭ ਕੁਝ ਕਰਣਗੇ।

ਅਮਾਨ ਅਲੀ ਅਤੇ ਅਯਾਨ ਅਲੀ ਨੂੰ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਵੇਖਿਆ ਸੀ ਉਹ ਬਹੁਤ ਛੋਟੇ ਸਨ ਅਤੇ ਆਪਣੇ ਪਿਤਾ ਗੁਰੂ ਜੀ ਨਾਲ ਆਏ ਸਨ ਅਤੇ ਉਹਨਾਂ ਦੇ ਨਾਲ ਹੀ ਸਰੋਦ ਵੀ ਵਜਾਇਆ ਸੀ। ਟੈਲੀਵਿਯਨ ਤੇ ਵੀ ਉਹ ਪ੍ਰੋਗਰਾਮ ਦਿੰਦੇ ਰਹੇ ਹਨ। ਵਰਿਆਮ ਦੀਆਂ ਪੁਰਾਣੀਆਂ ਫਾਈਲਾਂ ਫੋਲਦਿਆਂ ਕਈ ਵਾਰ ਸਵ. ਪ੍ਰੀਤਮ ਸਿੰਘ ਕਵੀ ਦੀਆਂ ਲਿਖੀਆਂ *ਬੀਤੇ ਦੀਆਂ ਪੈੜਾਂ* ਵਿੱਚ ਇਹਨਾਂ ਦੇ ਜਨਮ ਦੀਆਂ ਖਬਰਾਂ ਵੀ ਲਭ ਪੈਂਦੀਆਂ ਹਨ। ਸੋ ਇਹ ਆਪਣੇ ਆਪਣੇ ਦੀ ਲਗਦੇ ਸਨ ਇਹਨਾਂ ਦੀ ਜਾਣਕਾਰੀ ਬਾਰੇ ਕਾਰਡ ਵਿੱਚ ਵਡੀਆਂ ਵਡੀਆਂ ਉਪਲਭਦੀਆਂ ਲਿਖੀਆਂ ਸਨ ਪਰ ਸਾਨੂੰ ਤਾਂ ਇਹਨਾਂ ਦੇ ਵੱਡੇਪਣ ਬਾਰੇ ਕੋਈ ਸਬੂਤ ਚਾਹੀਦਾ ਹੀ ਨਹੀਂ ਸੀ। ਇਹਨਾਂ ਦੇ ਦਿਲੀ ਵਾਲੇ ਘਰ ਅਤੇ ਗਵਾਲੀਅਰ ਵਾਲੇ ਸਰੋਦ ਘਰ ਵਿੱਚ ਵੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਜਾਂਦੇ ਰਹੇ ਹਾਂ।

ਸੁਖਵਿੰਦਰ ਸਿੰਘ ਜੀ ਇਸ ਵੇਲੇ ਕਲਾਕਾਰੀ ਦੀ ਚੋਟੀ ਤੇ ਹਨ ਪਰ ਜਦੋਂ ਉਹਨਾਂ ਨੂੰ ਪਹਿਲੀ ਵਾਰ ਮੈਂ ਦੇਖਿਆ ਤਾਂ ਦਰਅਸਲ ਉਹ ਦਿਸੇ ਨਹੀਂ ਸਨ। ਤਬਲਾ ਵਜ ਰਿਹਾ ਸੀ ਉਹਨਾਂ ਦੇ ਉਸਤਾਦ ਭਾਈ ਨਿਹਾਲ ਸਿੰਘ ਬੈਠੇ ਝੂਮਦੇ ਦਿਖ ਰਹੇ ਸਨ ਪਰ ਕਾਲਕਾਰ ਕਿਥੇ ਸੀ ? ਪਿੰਕੀ ਇਡਾ ਛੋਟਾ ਸੀ ਕਿ ਤਬਲੇ ਦੇ ਪਿਛੇ ਹੀ ਲੁਕਿਆ ਸੀ ਤੇ ਇਕ ਦਿਨ ਰੋਂਦੇ ਹੋਏ ਪਿੰਕੀ ਨੂੰ ਬਨਾਰਸ ਪੰਡਿਤ ਕਿਸ਼ਨ ਮਹਾਰਾਜ ਕੋਲ ਲੈ ਜਾਣ ਦੀ ਮੇਰੀ ਹੀ ਡਿਊਟੀ ਲਗੀ। ਇਹ ਮੇਰੇ ਲਈ ਇਕ ਸਰਟੀਫਿਕੇਟ ਵਾਂਗ ਹੈ ਕਿ ਏਡੇ ਵਡੇ ਕਲਾਕਾਰ ਨਾਲ ਕਿਤੇ ਮੇਰਾ ਨਾਮ ਜੁੜਿਆ ਹੈ ਤੇ ਸੁਖਵਿੰਦਰ ਸਿੰਘ ਜੀ ਨੂੰ ਵੀ ਯਾਦ ਹੈ। ਇਹਨਾਂ ਸਾਰੇ ਕਲਾਕਾਰਾਂ ਬਾਰੇ ਵਡਾ ਲੇਖ ਕੀ, ਵਡੀਆਂ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ। ਪਰ ਅਜੇ ਤਾਂ ਪਾਠਕਾਂ ਦੇ ਵਕਤ ਦਾ ਵੀ ਧਿਆਨ ਹੈ।

ਸ਼ਿਵ ਮਨੀ ਵੀ ਵਡਾ ਨਾਂਅ ਹੈ। ਤਾਲ ਦੇ ਸਾਜ਼ਾਂ, ਤਬਲਾ, ਢੋਲਕੀ, ਢੋਲ, ਡੱਫ ਅਤੇ ਅਜਿਹੇ ਸਭ ਸਾਜ਼ਾਂ ਨੂੰ ਅੰਗਰੇਜ਼ੀ ਵਿੱਚ 'ਪਰਕਸ਼ਨ' ਹੀ ਕਿਹਾ ਜਾਂਦਾ ਹੈ। ਅੰਗਰੇਜ਼ੀ ਵਾਲੇ ਢੋਲਕ ਢੋਲਾਂ ਨੂੰ ਡਰਮ ਹੀ ਆਖਦੇ ਹਨ।

ਸ਼ਿਵ ਮਣੀ ਦਖਣ ਦਾ ਕਲਾਕਾਰ ਹੈ ਪਰ 'ਪਰਕਸ਼ਨਿਸਟ' ਦੇ ਤੌਰ ਤੇ ਅੰਤਰਰਾਸ਼ਟਰੀ ਪ੍ਰਸਿਧੀ ਰਖਦਾ ਹੈ। ਆਪਣੇ ਸਤਿਕਾਰਤ ਪਿਤਾ ਸ੍ਰੀ ਐਸ. ਐਸ. ਅਨਾਧਣ ਕੋਲੋਂ ਹੀ ਉਹਨਾਂ ਨੇ ਤਾਲ ਸਾਜ਼ਾਂ ਨੂੰ ਵਜਾਉਣ ਦੀ ਦੀਖਿਆ ਲਈ ਅਤੇ ਇਹਨਾਂ ਸਾਜ਼ਾਂ ਨੂੰ ਇਕਠਿਆਂ ਅਤੇ ਵਖੋ ਵਖਰਾ ਵਜਾ ਕੇ ਦੁਨੀਆਂ ਦੇ ਵੱਡੇ ਵੱਡੇ ਸ਼ਹਿਰਾਂ ਵਿੱਚ ਧਾਂਕ ਬਠਾਈ ਹੈ। ਅਤੇ ਸਟੂਡੀਓ ਵਿੱਚ ਫਿਲਮ ਸੰਗੀਤ ਦੀ ਰਿਕਾਰਡਿੰਗ ਵਿੱਚ ਵਿਸ਼ੇਸ਼ ਨਾਂਅ ਹੈ ਜਿਹਾ ਕਿ ਅਸੀਂ ਅਗੇ ਜਾ ਕੇ ਜ਼ਿਕਰ ਕਰਾਂਗੇ।

ਪ੍ਰੋਗ੍ਰਾਮ ਸ਼ੁਰੂ ਹੋਇਆ, ਅਮਾਨ, ਅਯਾਨ ਦੀ ਜੋੜੀ ਦੋ ਸਰੋਦਾਂ ਲੈ ਕੇ ਬੈਠੀ ਸੀ, ਨਾਲ ਤਬਲੇ ਤੇ ਸੁਖਵਿੰਦਰ ਸਿੰਘ ਪਿਛੇ ਬੰਸਰੀ ਲੈ ਕੇ ਰਾਕੇਸ਼ ਪਰਸੰਨਾ ਅਤੇ ਸਾਜ਼ਾਂ ਦੇ ਘੇਰੇ ਦੇ ਅੰਦਰ ਸ਼ਿਵ ਮਣੀ ਸੋਟੀਆਂ ਲੈ ਕੇ ਇੰਜ ਫਿਰ ਰਿਹਾ ਸੀ ਜਿਵੇਂ ਜੰਗਲੇ ਅੰਦਰ ਸ਼ੇਰ ਘੁੰਮ ਰਿਹਾ ਹੋਵੇ। (ਚਲਦੇ ਪ੍ਰੋਗਰਾਮ ਵਿਚ ਅਮਾਨ ਨੇ ਕਿਹਾ ਵੀ ਸੀ ਕਿ ਅਸੀਂ ਦੋ ਸ਼ੇਰਾਂ ਵਿੱਚ ਘਿਰੇ ਹੋਏ ਹਾਂ—ਸ਼ਿਵ ਮਣੀ ਅਤੇ ਪਿੰਕੀ ਵਿੱਚ)

ਜਿਨ੍ਹਾਂ ਨੇ ਉਸਤਾਦ ਅਮਜਦ ਅਲੀ ਦੀ ਸਰੋਦ ਸੁਣੀ ਹੈ ਉਹ ਜਾਣਦੇ ਹਨ ਕਿ ਉਹਨਾਂ ਦੀ ਪਹਿਲੀ ਟੁਣਕਾਰ ਨਾਲ ਹੀ ਵਾਹ ਵਾਹ ਸ਼ੁਰੂ ਹੋ ਜਾਂਦੀ ਹੈ। ਧੁਰ ਹਿਰਦੇ ਵਿੱਚ ਪੁਜਦੀ ਇਹ ਟੁਣਕਾਰ ਮਨ ਨੂੰ ਪਿਘਲਾ ਜਿਹੀ ਜਾਂਦੀ ਹੈ। ਸ਼ਾਸ਼ਤ੍ਰੀ ਸੰਗੀਤ ਦੇ ਪ੍ਰਪਕ ਸਰੋਤੇ ਤਾਂ ਇਸ ਆਲਾਪ ਵਿੱਚ ਅਗੰਮੀ ਸੁਆਦ ਲੈਂਦੇ ਹਨ ਅਤੇ ਸਦੀਵੀ ਅਨੰਦ ਦੀਆਂ ਚੁਟਕੀਆਂ ਲੈਂਦੇ ਹਨ ਪਰ ਦੂਸਰੇ ਲੋਕ ਤੇਜ਼ ਗਤੀ ਨੂੰ ਉਡੀਕਦੇ ਹਨ ਅਤੇ ਅੰਤ ਉਤੇ ਝਾਲਾ ਵਾਦਨ ਸਮੇਂ ਸਰੋਦ ਅਤੇ ਤਬਲੇ ਦੀ ਤੀਬਰ ਗਤੀ ਵਿੱਚ ਰੇਸ ਦਾ ਭਰਪੂਰ 'ਲੁਤਫ' ਉਠਾਉਂਦੇ ਹਨ।

ਅੱਜ ਦੇ ਪ੍ਰੋਗਰਾਮ ਵਿੱਚ ਆਲਾਪ ਵਾਲਾ ਭਾਗ ਬਹੁਤ ਸੰਖੇਪ ਸੀ। ਪੂਰੀਆ ਧਨਾਸਰੀ, ਭਟਿਆਲੀ ਅਤੇ ਕਿਰਵਾਨੀ ਦੀਆਂ ਸੁਰਾਂ ਵਿੱਚ ਬੰਗਸ਼ ਭਰਾਵਾਂ ਨੇ ਬੰਦਸ਼ਾਂ ਵਜਾਈਆਂ ਅਤੇ ਛੇਤੀ ਹੀ ਵਨ ਡੇ ਕ੍ਰਿਕਟ ਵਾਂਗ ਦੌੜਾਂ ਸ਼ੁਰੂ ਹੋ ਗਈਆਂ ਜਿਸ ਨੂੰ ਅਸਾਂ ਸ਼ੁਰੂ ਵਿੱਚ ਹੀ ਵੇਗ ਮਈ ਨਦੀ ਦੀ ਗੜਗੜਾਹਟ ਲਿਖਿਆ ਹੈ। ਜਿਸ ਨੂੰ ਸੁਣ ਕੇ ਆਮ ਸਰੋਤਾ ਤਾਲੀਆਂ ਮਾਰਦਾ ਹੈ ਅਤੇ ਅਨੰਦ ਦੀਆਂ ਸਿਖਰਾਂ ਮਾਣਦਾ ਹੈ।

ਸ਼ਿਵ-ਮਣੀ ਬਹੁਤ ਸਾਰੇ ਸਾਜ਼ਾਂ ਨੂੰ ਵਜਾ ਰਿਹਾ ਸੀ। ਉਹਨਾਂ ਸਾਜ਼ਾਂ ਦੀ ਆਵਾਜ਼ ਨੂੰ ਸੰਤੁਲਿਤ ਕਰਨ ਵਾਸਤੇ ਧੁਨੀ ਪ੍ਰਬੰਧ (ਮੋਟੇ ਸ਼ਬਦਾਂ ਵਿੱਚ ਸਪੀਕਰ ਵਾਲਾ) ਵੀ ਉਹਦਾ ਆਪਣਾ ਹੀ ਸੀ। ਸੱਚ ਮੁੱਚ ਹੀ ਸ਼ਿਵ ਮਣੀ ਪਹੁੰਚਿਆ ਹੋਇਆ ਕਲਾਕਾਰ ਸੀ। ਉਹ ਤਾਲ ਅਤੇ ਲੈਅ ਅਤੇ ਸੁਰ ਦੇ ਸ਼ਾਸ਼ਤ੍ਰੀ ਗਿਆਨ ਦਾ ਵੀ ਪੰਡਿਤ ਸੀ। ਤਾਲ ਦੀਆਂ ਵਖ ਵਖ ਮਾਤਰਾਵਾਂ ਦੀ ਵੰਡ ਵਡਾਈ ਤਿਹਾਈਆਂ', 'ਲਗੀਆਂ' ਦਾ ਵੀ ਮਾਹਰ, ਸ਼ਾਸ਼ਤਰੀ ਅਤੇ ਲੋਕ ਸੰਗੀਤ ਦੀਆਂ ਧੁਨਾਂ ਦੀ ਵਰਤੋਂ ਕਰਨ ਵਾਲਾ। ਅਸੀਂ ਫਿਲਮ ਵਿੱਚ ਕਈ ਵਾਰ ਚਿੜੀਆਂ ਚੂਕਦੀਆਂ, ਕਬੂਤਰ ਘੁਟਕਦੇ, ਕੋਇਲਾਂ ਬੋਲਦੀਆਂ ਸੁਣਦੇ ਹਾਂ, ਕਦੇ ਪਾਣੀ ਦੇ ਝਰਨੇ ਦਾ ਸੰਗੀਤ ਸੁਣਦੇ ਹਾਂ ਅਤੇ ਕਦੇ ਠੰਡੀ ਪਵਨ ਦਾ ਸੰਗੀਤ ਸੁਣਦੇ ਹਾਂ। ਅੰਦਾਜ਼ਾ ਸੀ ਕਿ ਵੱਖ ਵੱਖ ਥਾਵਾਂ ਤੇ ਜਾ ਕੇ ਇਹ ਰਿਕਾਰਡ ਕੀਤਾ ਹੁੰਦਾ ਹੈ ਪਰ ਅਜ ਪਤਾ ਲੱਗਾ ਕਿ ਇਹ ਸ਼ਿਵ ਮਣੀ ਵਰਗੇ ਕਲਾਕਾਰ ਦੀ ਹੀ ਕਲਾ ਹੈ। ਚਲਦੇ ਸੰਗੀਤ ਵਿੱਚ ਇਹ

ਇਫੈਕਟ ਨਾਲੋਂ ਨਾਲ ਹੀ ਸ਼ਿਵ ਮਣੀ ਦੇਈ ਜਾ ਰਿਹਾ ਸੀ। ਆਪਣੇ ਸਾਜ਼ਾਂ ਨਾਲ ਹੀ ਚਿੜੀਆਂ ਅਤੇ ਪੰਛੀਆਂ ਦੀਆਂ ਆਵਾਜ਼ਾਂ ਪਰਗਟ ਕਰ ਰਿਹਾ ਸੀ। ਉਹ ਢੋਲ, ਨਗਾਰੇ, ਢੋਲਕੀ, ਡਮਰੂ ਦੀਆਂ ਆਵਾਜ਼ਾਂ ਵੀ ਦੇ ਰਿਹਾ ਸੀ ਅਤੇ ਇਸ ਦਾ ਸੰਗੀਤਕ ਆਧਾਰ ਵੀ ਸਰੋਦ ਦੀਆਂ ਬੁਨਿਆਦੀ (Basic) ਸੁਰਾਂ ਅਨਕੂਲ ਸੀ।

ਸੁਖਵਿੰਦਰ ਸਿੰਘ ਵੀ ਦੋ ਸਰੋਦਾਂ ਅਤੇ ਸ਼ਿਵ ਮਣੀ ਦੇ ਅਨੇਕਾਂ ਸਾਜ਼ਾਂ ਦੇ ਮੁਕਾਬਲੇ ਵਿੱਚ ਤਬਲੇ ਦੀ ਜੋੜੀ ਨਾਲ ਹੀ ਜੁਆਬ ਦੇਹ ਸੀ। ਪਰ ਉਸ ਦੀ ਕਲਾ ਵਿੱਚ ਉਸ ਦੀ ਮਿਹਨਤ, ਸਾਧਨਾ, ਗੁਰੂ ਕਿਰਪਾ ਅਤੇ ਸਤਿਗੁਰੂ ਜੀ ਦੇ ਆਸ਼ੀਰਵਾਦ ਅਤੇ ਬਖਸ਼ਿਸ਼ਾਂ ਦੀ ਖੁਸ਼ਬੋ ਪ੍ਰਤੱਖ ਦਿਸ ਰਹੀ ਸੀ। ਹਰ ਗਤੀ ਦਾ, ਹਰ ਬੰਦਸ਼ ਦਾ, ਹਰ ਟੁਕੜੇ ਦਾ ਹਰ ਸੁਆਲ ਦਾ ਜੁਆਬ ਉਹਦੇ ਕੋਲ ਸੀ। ਕਦੇ ਸਵਾਲ ਕਰਨ ਦੀ ਵਾਰੀ ਉਹਦੀ ਵੀ ਹੁੰਦੀ। ਇਕ ਵਾਰ ਤਾਂ ਤਬਲੇ ਦੇ ਪੁੜੇ ਤੇ ਹਥੌੜੀ ਘਸਾ ਕੇ ਹੀ ਉਸ ਕਰਿਸ਼ਮਾ ਕਰ ਦਿੱਤਾ। ਦੋ ਸਰੋਦਾਂ ਅਤੇ ਤਬਲੇ ਡਰਮਾਂ ਦੇ ਘਮਸਾਨ ਵਿੱਚ ਕਦੇ ਕਦੇ ਪਰਸੰਨਾ ਦੀ ਬੰਸਰੀ ਦੀ ਲੰਮੀ ਹੂਕ ਨਿਕਲਦੀ, ਹੂਕ ਜਿਹੜੀ ਅਜੇ ਵੀ ਅੰਦਰੋ ਸੁਣਾਈ ਦਿੰਦੀ ਹੈ ਅਜਿਹੀ ਹੂਕ ਜਿਸ ਬਾਰੇ ਨਾਮਧਾਰੀ ਜਥੇਦਾਰ ਕਦੇ ਗਾਉਂਦੇ ਸਨ "ਤੇਰੀ ਬੰਸੀ ਦੀ ਧੁਨ ਸੁਣ ਕੇ ਮਿਰਗ ਬਣ ਛੱਡ ਛੱਡ ਆ ਗਏ ਨੇ"। ਸੰਗੀਤ ਦੀ ਤਰੰਗ ਦਾ ਵਿਗਿਆਨਕ ਆਧਾਰ ਵੀ ਜੁੜਣ ਅਤੇ ਵਿਛੜਨ ਦੀ ਪ੍ਰਕਿਰਿਆ ਹੈ ਅਤੇ ਸੰਗੀਤ ਪ੍ਰੋਗਰਾਮ ਵਿੱਚ ਵੀ ਕਲਾਕਾਰ ਜੁੜ ਵੀ ਰਹੇ ਸਨ ਅਤੇ ਲੜ ਵੀ ਰਹੇ ਹਨ। ਸੁਰ ਨਾਲ ਸੁਰ, ਸੁਰ ਨਾਲ ਤਾਲ, ਕਲਾਕਾਰ ਨਾਲ ਕਲਾਕਾਰ ਇਹ ਪ੍ਰਕਿਰਿਆ ਕਰ ਰਹੇ ਸਨ। ਸੁਰ ਸਾਜ਼ ਤਾਲ ਦੇ ਵਖ ਵਖ ਪਰਮੂਟੇਸ਼ਨ ਕੰਬੀਨੇਸ਼ਨ, ਘਾਟੇ ਵਾਧੇ ਪੇਸ਼ ਕਰ ਰਹੇ ਸਨ। ਉਹ ਗਤਕੇ ਬਾਜ਼ੀ, ਗੋਲਾਬਾਰੀ ਵੀ ਕਰਦੇ ਅਤੇ ਜਫੀਆਂ ਵੀ ਪਾਉਂਦੇ ਉਹ ਇਕੱਠੇ ਵੀ ਦੌੜਦੇ ਤੇ ਵਖ ਵਖ ਵੀ—ਵਖ ਵਖ ਦਿਸ਼ਾਵਾਂ ਵਲੋਂ ਹੋ ਕੇ ਵਾਪਸ ਮੁੜਦੇ ਇਕੋ ਲੈਅ ਵਿੱਚ ਇਕ ਤਾਲ ਵਿੱਚ ਅਤੇ ਇਕੋ ਰਾਹ ਉਤੇ। ਤੇਜ਼, ਹੋਰ ਤੇਜ਼, ਹੋਰ ਤੇਜ਼ ਤਰ ਗਤੀ ਨਾ ਮੰਨਣ ਯੋਗ ਗਤੀ ਅਤੇ ਬਾਰ ਬਾਰ ਇਹ ਰੇਸ ਕਦੀ ਤਬਲੇ ਦੀ ਸਰੋਦ ਨਾਲ ਕਦੀ ਤਬਲੇ ਦੀ ਡਰੰਮ ਨਾਲ ਕਦੇ ਡਰਮ ਦੀ ਸਰੋਦ ਨਾਲ ਅਤੇ ਕਦੇ ਸਾਰਿਆਂ ਇਕੱਠਿਆ ਦੀ ਦੌੜ/ਸੁਰ ਤਾਲ ਦੇ ਅਨੰਤ ਦਾ ਏਨਾ ਘਮਸਾਨ ਮਚਿਆ ਕਿ ਸ੍ਰੋਤੇ ਵੀ ਆਪਣੀਆਂ ਤਾਲੀਆਂ ਨਾਲ ਇਹਦੇ ਵਿੱਚ ਸਰਗਰਮੀ ਨਾਲ ਸ਼ਾਮਲ ਹੁੰਦੇ ਰਹੇ।

ਇਸ ਪ੍ਰੋਗਰਾਮ ਵਿੱਚ ਬਹੁਤ ਕੁਝ ਸੀ, ਬਹੁਤ ਪੱਖ ਸਨ। ਪ੍ਰਤੱਖ ਵੀ ਅਪ੍ਰਤੱਖ ਵੀ ਬਹੁਤ ਵਿਸਤ੍ਰਿਤ ਫੈਲਾਓ ਸੀ, ਪਰ ਲਿਖਣ ਦੀ ਇਕ ਸੀਮਾ ਹੈ।

ਅਗਲੇ ਦਿਨ ਸ੍ਰੀ ਭੈਣੀ ਸਾਹਿਬ ਵਿੱਚ ਹੋਲੇ ਮਹੱਲੇ ਦਾ ਸਾਲਾਨਾ ਮੇਲਾ ਸ਼ੁਰੂ ਹੋ ਰਿਹਾ ਸੀ। ਇਹ ਪੂਰਵ ਸੰਧਿਆ ਤੇ ਸਤਿਗੁਰੂ ਤੀਰਥ ਦੇ ਦਰਸ਼ਨ, ਦੇਸ਼ ਵਿਦੇਸ਼ ਤੋਂ ਆਈਆਂ ਸੰਗਤਾਂ ਕਰ ਰਹੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਉਹਨਾਂ ਦੀ ਪ੍ਰਤਿਭਾ ਦਾ ਕੋਹਿਤੂਰੀ ਜਲਵਾ ਸਭ ਮਾਣ ਰਹੇ ਸਨ।

ਸਾਰੇ ਕਲਾਕਾਰਾਂ ਨੇ ਅੰਤ ਤੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਸਨਮਾਨ ਪ੍ਰਾਪਤ ਕੀਤਾ ਅਤੇ ਦੋ ਦੋ ਸ਼ਬਦ ਬੋਲ ਕੇ ਕ੍ਰਿਤਗਤਾ ਪ੍ਰਗਟ ਕੀਤਾ।

(ਸ਼ਿਵ ਮਣੀ ਅਗਲੇ ਦਿਨ ਸ੍ਰੀ ਭੈਣੀ ਸਾਹਿਬ ਗਏ ਅਤੇ ਉਥੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸਤਿਗੁਰਾਂ ਦੇ ਤਿਆਰ ਕਲਾਕਾਰਾਂ ਤੋਂ ਸੰਗੀਤ ਸੁਣਿਆ ਅਤੇ ਖੰਡ ਮਾਤਰਾਵਾਂ ਵਾਲੇ ਤਾਲਾਂ ਨੂੰ ਸਰਲਤਾ ਸਹਿਤ ਗਾਉਂਦੇ ਵਜਾਉਂਦੇ ਸੁਣਿਆ ਤਾਂ ਸ਼ਿਵ ਮਣੀ ਭਾਵਕ ਹੋ ਕੇ ਸੇਜਲ ਅੱਖਾਂ ਨਾਲ ਸਤਿਗੁਰੂ ਜੀ ਦੇ ਚਰਨਾਂ ਤੇ ਲੰਮਾ ਸਮਾਂ ਸੀਸ ਟਿਕਾ ਦਿਤਾ ਅਤੇ ਕਿਹਾ ਕਿ ਮੇਰਾ ਇਥੋਂ ਜਾਣ ਨੂੰ ਜੀਅ ਨਹੀਂ ਕਰਦਾ ਤਾਂ ਸਤਿਗੁਰੂ ਜੀ ਬਚਨ ਕੀਤਾ ਸਰੀਰ ਹੀ ਜਾਣਾ ਹੈ ਮਨ ਤਾਂ ਇਥੇ ਹੀ ਰਹਿਣਾ ਹੈ।)

ਸ੍ਰੀ ਭੈਣੀ ਸਾਹਿਬ ਤੋਂ ਸੰਤ ਹਰਬੰਸ ਸਿੰਘ ਘੁਲਾ, ਸੰਤ ਕਸ਼ਮੀਰ ਸਿੰਘ, ਸੰਤ ਲਾਲ ਸਿੰਘ, ਸੂਬਾ ਬਲਵਿੰਦਰ ਸਿੰਘ, ਸੂਬਾ ਜਗਤਾਰ ਸਿੰਘ ਭੱਟੀ, ਸੂਬਾ ਅਮਰੀਕ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਸਮੇਤ ਬਹੁਤ ਸਾਰੇ ਰਾਗੀ, ਸੂਬੇ ਅਤੇ ਹੋਰ ਸੰਗਤ ਆਈ ਸੀ। ਜਲੰਧਰ ਤੋਂ ਪ੍ਰੋ. ਲਛਮਣ ਸਿੰਘ ਸੀਨ, ਪੰਡਿਤ ਰਮਾ ਕਾਂਤ, ਸ. ਗੁਰਦਿਆਲ ਸਿੰਘ, ਸੁਖਦੇਵ ਸਿੰਘ ਸਮੇਤ ਬਹੁਤ ਸਾਰੇ ਸੰਗੀਤ ਪ੍ਰੇਮੀ ਆਏ ਸਨ, ਦਿੱਲੀ ਤੋਂ ਵੀ ਸ. ਸੇਵਾ ਸਿੰਘ ਤੰਬੂਆਂ ਵਾਲੇ ਤੇ ਹੋਰ ਕਲਾਪ੍ਰੇਮੀ ਭਾਰੀ ਗਿਣਤੀ ਵਿੱਚ ਸਨ। ਇੰਗਲੈਂਡ ਤੋਂ ਇਕ ਭਾਰੀ ਜੱਥਾ ਇਸ ਸਮਾਰੋਹ ਵਿੱਚ ਸ਼ਾਮਲ ਹੋਇਆ। ਅਮਰੀਕਾ ਤੋਂ ਵੀ ਸੁਰ ਅੰਮ੍ਰਿਤ ਸਿੰਘ ਪਰਿਵਾਰ ਹਾਜ਼ਰ ਸੀ। ਸ. ਜਸਵਿੰਦਰ ਸਿੰਘ ਦਿੱਲੀ, ਸਾਧੂ ਸਿੰਘ ਕਿਸਾਨ, ਬਲੀ ਸਿੰਘ ਰਾਮਪੁਰ ਸਰਸਾ ਸਮੇਤ ਬਹੁਤ ਸਾਰੇ ਦੂਰੋਂ ਨੇੜਿਓਂ ਪ੍ਰੇਮੀ ਆਏ ਸਨ।

ਏਡੀ ਵੱਡੀ ਤਾਦਾਦ ਵਿੱਚ ਆਈ ਸੰਗਤ ਨੂੰ ਗੁਰੂ ਕੇ ਲੰਗਰ ਨਾਲ ਵੀ ਤ੍ਰਿਪਤ ਕੀਤਾ ਗਿਆ। ਸਰਕਸ ਦੇ ਕਾਮਿਆਂ ਵਾਂਗ ਸੇਵਾਦਾਰਾਂ ਨੇ ਕੁਰਸੀਆਂ ਇਕ ਪਾਸੇ ਲਾ ਦਿੱਤੀਆਂ ਅਤੇ ਪੰਗਤਾਂ ਲਗ ਗਈਆਂ। ਲੰਗਰ ਇਸ ਫੁਰਤੀ ਨਾਲ ਵਰਤਾਇਆ ਗਿਆਂ ਜਿਵੇਂ ਆਪਣੇ ਆਪ ਆਕਾਸ਼ ਤੋਂ ਆ ਰਿਹਾ ਹੈ। ਸਾਰਾ ਕੁਝ ਵੇਖ ਕੇ ਲੋਕ ਕਮਾਲ ਹੈ ਭਈ ਕਮਾਲ ਹੈ ਹੀ ਕਹਿ ਰਹੇ ਸਨ।

ਸਮਝ ਲਵੋ ਇਹ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਭਰਵੀਂ ਅਗਾਊਂ ਚੱਠ ਹੀ ਸੀ। ਇਹ ਪੂਰਵ ਸੰਕੇਤ ਵੀ ਸੀ ਕਿ ਥੋਹੜੇ ਦਿਨਾਂ ਨੂੰ ਚਾਲੂ ਹੋਣ ਵਾਲੇ ਇਸ ਹਸਪਤਾਲ ਦੀ ਕਿੰਨੀ ਸ਼ਾਨ ਕਿੰਨੀ ਕਾਮਯਾਬੀ ਦੀ ਧੁੰਮ ਪੈਣ ਵਾਲੀ ਹੈ। ਜੋ ਕੁਝ ਸੀ ਜੋ ਮਾਨਿਆਂ ਅਨੁਭਵ ਕੀਤਾ ਉਹ ਲਿਖ ਨਹੀਂ ਹੋਇਆ। ਬਹੁਤ ਕੁਝ ਵੱਡਾ ਵੱਡਾ ਹੋਰ ਵੀ ਹੋਣ ਵਾਲਾ ਹੈ।

# ਹੋਲਾ ਮੁੱਹਲਾ ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਜੀ ਵਲੋਂ ਡਾ. ਅਮਰ ਭਾਰਤੀ ਜੀ ਨੂੰ ਸਾਹਿਤ ਮਾਰਤੰਡ ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ। ਨਾਲ ਪੰਥ ਭੂਸ਼ਣ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਹਨ।

**ਸਾਹਿਤਕਾਰ ਮੰਡਲ** : ਹੋਲੇ ਮਹੱਲੇ ਦੇ ਸਮਾਗਮ ਸਮੇਂ ਮਾਨਯੋਗ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ ਅਪਣੇ ਵਿਚਾਰ ਪੇਸ਼ ਕਰਦੇ ਹੋਏ। ਨਾਲ ਬੈਠੇ ਹਨ, ਡਾ. ਸਤਿੰਦਰ ਸਿੰਘ, ਡਾ. ਰਤਨ ਸਿੰਘ ਜੱਗੀ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਮਦਨ ਲਾਲ ਹਸੀਜਾ ਅਤੇ ਡਾ. ਅਮਰ ਭਾਰਤੀ।





ਹਜੂਰੀ ਰਾਗੀ ਜੱਥ।



ਬੀਬੀ ਨਰਿੰਦਰ ਕੌਰ ਜੀ ਦੇ ਸ਼ਗਿਰਦ ਬੱਚੇ ਕੀਰਤਨ ਕਰਦੇ ਹੋਏ।

ੀ ਭੈਣੀ ਸਾਹਿਬ



ਸਮਾਪਤੀ ਦੀ ਅਰਦਾਸ



ਅਨੰਦ ਕਾਰਜ਼ਾ ਦਾ ਦ੍ਰਿਸ਼

# ਹੋਲਾ ਮੁੱਹਲਾ ਸ੍ਰੀ ਭੈਣੀ ਸਾਹਿਬ



ਸਤਿਗੁਰੂ ਪਰਤਾਪ ਸਿੰਘ ਅਕੈਡਮੀ ਦੇ ਬੱਚੇ ਸਲੋਕ, ਲਾਵਾਂ ਪੜ੍ਹਦੇ ਹੋਏ



ਸਾਧ ਸੰਗਤ ਦਾ ਦ੍ਰਿਸ਼



ਸੇਠ ਤਰਸੇਮ ਚੰਦ ਅਗਰਵਾਲ ਤਨਜ਼ਾਨੀਆ ਦੇ ਸਪੁੱਤਰ ਅਤੁੱਲ ਅਗਰਵਾਲ ਦਾ ਅਨੰਦ ਕਾਰਜ

ਸੰਤ ਬਲਕਾਰ ਸਿੰਘ ਜੀ ਦੇ ਸ਼ਗਿਰਦ ਕਾਕਾ ਰਤਨ ਸਿੰਘ ਸਪੁੱਤਰ ਰਛਪਾਲ ਸਿੰਘ ਸੇਵਕ ਦਾ ਦੀਵਾਨ

# ਹਸਨਪੁਰੀ ਦੀ ਰਚਨਾ

*ਇਕ ਮਸ਼ਹੂਰ ਨਾਂਅ ਹੈ ਇੰਦਰਜੀਤ ਸਿੰਘ ਹਸਨਪੁਰੀ। ਉਸ ਵਲੋਂ ਨਿਰਮਤ ਪੰਜਾਬੀ ਫਿਲਮਾਂ, ਟੈਲੀ ਫਿਲਮਾਂ, ਡਾਕੂਮੈਂਟਰੀ ਫਿਲਮਾਂ, ਫਿਲਮੀ ਅਤੇ ਗੈਰ ਫਿਲਮੀ ਗੀਤਾਂ (ਪੰਜਾਬੀ ਅਤੇ ਹਿੰਦੀ) ਦੀ ਲੰਮੀ ਲਿਸਟ ਵੇਖੋ ਤਾਂ ਉਸਦੀ ਮਹਾਨਤਾ ਦਾ ਸਿੱਕਾ ਬਦੋਬਦੀ ਮਨ ਤੇ ਬੈਠਦਾ ਹੈ, ਪਰ ਜਦੋਂ ਉਸ ਨੂੰ ਮਿਲੋ ਤਾਂ ਉਹ ਮੋਹ ਭਿੱਜਾ ਸਾਧਾਰਨ ਇਨਸਾਨ ਲਗਦਾ ਹੈ। ਉਸ ਦੇ ਗੀਤਾਂ ਨੇ ਉਹਨੂੰ ਬਾਦਸ਼ਾਹ ਬਣਾਇਆ ਹੈ। ਇਹ ਫਿਲਮਾਂ ਦੇ ਪਿਠਵਰਤੀ ਗਾਇਕਾਂ ਨੇ ਵੀ ਗਾਏ ਅਤੇ ਸਟੇਜਾਂ ਤੇ ਵੀ ਕਲਾਕਾਰਾਂ ਨੇ ਗਾਏ ਹਨ। ਗੀਤਾਂ ਦੀਆਂ ੧੦ ਛਪੀਆਂ ਅਤੇ ਦੋ ਕੁ ਅਣਛਪੀਆਂ ਪੁਸਤਕਾਂ ਉਸ ਦੀ ਲਗਾਤਾਰ ਸਾਹਿਤ ਸਾਧਨਾ ਦੀ ਬਾਤ ਪਾਉਂਦੀਆਂ ਹਨ। ਉਸਦੀ ਤਾਜ਼ੀ ਪੁਸਤਕ "ਕਿਰਤੀਆ ਕਿਰਤ ਕਰੇਂਦਿਆ" ਨੂੰ ਪ੍ਰਕਾਸ਼ਤ ਹੋਇਆਂ ਅਜੇ ਪੂਰਾ ਸਾਲ ਨਹੀਂ ਹੋਇਆ। ਇਸ ਪੁਸਤਕ ਵਿਚ ਉਹ ਕਿਰਤੀ ਸੂਰਮਿਆਂ, ਕਾਮਿਆਂ, ਲੋਹਾਰਾਂ, ਰਿਕਸ਼ਾ ਚਾਲਕਾਂ, ਆਜੜੀਆਂ, ਮਾਸ਼ਕੀਆਂ ਪੋਜਿਆਂ, ਗਰੀਬ ਜੱਟਾਂ ਆਦਿਕ ਦੀ ਗੱਲ ਵੀ ਕਰਦਾ ਹੈ ਅਤੇ ਸ਼ਰਾਬ ਤੇ ਦੂਜੇ ਨਸ਼ਿਆਂ 'ਚ ਡੁਬੀ ਪੰਜਾਬ ਦੀ ਜੁਆਨੀ ਵੱਲ ਵੀ ਧਿਆਨ ਦੁਆਉਂਦਾ ਹੈ। ਇਕ ਗੀਤ ਨਾਟ ਸਮੇਤ ਕਈ ਪੰਜਾਬੀ ਗੀਤਾਂ ਦਾ ਸੰਗ੍ਰਹਿ ਹੈ ਇਸ ਪੁਸਤਕ 'ਕਿਰਤੀਆ ਕਿਰਤ ਕਰੇਂਦਿਆ' ਵਿਚ। ਇਸ ਪੁਸਤਕ ਵਿਚੋਂ ਤਿੰਨ ਗੀਤ ਅਸੀਂ ਵਰਿਆਮ ਦੇ ਪਾਠਕਾਂ ਨੂੰ ਪੇਸ਼ ਕਰਨ ਦੀ ਖੁਸ਼ੀ ਲੈਂਦੇ ਹਾਂ।*

*—ਸੰਪਾਦਕ*

(੧)

## ਸੁੰਦਰ ਕਿੰਜ ਸੰਸਾਰ ਬਣੇ

ਮੋਏ ਡੰਗਰਾਂ ਦਾ ਜੋ ਲਾਹੇ
ਚਮੜਾ ਉਹ ਚਮਿਆਰ ਬਣੇ
ਜੀਂਦੇ ਬੰਦਿਆਂ ਦਾ ਜੋ ਲਾਹੇ
ਚੰਮ, ਉਹ ਇੱਜ਼ਤਦਾਰ ਬਣੇ
ਇਸ ਅਨਿਆਂ ਦੇ ਹੁੰਦਿਆਂ ਸੁੰਦਿਆਂ
ਸੁੰਦਰ ਕਿੰਜ ਸੰਸਾਰ ਬਣੇ

ਇੱਕ ਤਾਂ ਲੋਕਾਂ ਦੇ ਰਾਹਾਂ ਵਿਚ
ਕੰਡੇ ਨਿੱਤ ਖਿੰਡਾਉਂਦਾ ਹੈ
ਇੱਕ ਲੋਕਾਂ ਨੂੰ ਕੰਡਿਆਂ ਕੋਲੋਂ
ਹੁਨਰ ਦੇ ਨਾਲ ਬਚਾਉਂਦਾ ਹੈ।
ਤੁਸੀਂ ਹੀ ਦੱਸੋ ਸਤਿਕਾਰਾਂ ਦਾ
ਕੌਣ ਸਹੀ ਹੱਕਦਾਰ ਬਣੇ
ਇਸ ਅਨਿਆਂ ਦੇ ਹੁੰਦਿਆਂ ਸੁੰਦਿਆਂ
ਸੁੰਦਰ ਕਿੰਜ ......

ਇੱਕ ਤਾਂ ਮਿਹਨਤ ਕਰ ਕਰ ਕੇ ਵੀ
ਰੁੱਖੀ ਮਿੱਸੀ ਖਾਂਦਾ ਹੈ
ਤੇ ਇੱਕ ਹੱਕ ਕਿਸੇ ਦਾ ਖੋਹ ਖੋਹ
ਭਰੀ ਤਿਜੌਰੀ ਜਾਂਦਾ ਹੈ
ਇੱਕ ਲੁਟਦਾ ਤੇ ਇਕ ਲੁੱਟੀਂਦਾ
ਕਿੰਜ ਦੋਹਾਂ ਦਾ ਪਿਆਰ ਬਣੇ
ਇਸ ਅਨਿਆਂ ਦੇ ਹੁੰਦਿਆਂ ਸੁੰਦਿਆਂ
ਸੁੰਦਰ ਕਿੰਜ....

ਇੱਕ ਪਾਸੇ ਖ਼ੁਦਗਰਜ਼ੀ, ਨਫ਼ਰਤ
ਤੇ ਮਤਲਬ ਦੀ ਬੋਅ ਆਵੇ
ਇੱਕ ਪਾਸੇ ਮਿਹਨਤ ਤੇ ਸੇਵਾ
ਦੀ ਮਿੱਠੀ ਖੁਸ਼ਬੋ ਆਵੇ
ਹੱਕ, ਸੱਚ ਲਈ ਲੜਨ ਦੀ ਖ਼ਾਤਰ
ਕਿਉਂ ਨਾ ਕਲਮ ਤਲਵਾਰ ਬਣੇ
ਇਸ ਅਨਿਆਂ ਦੇ ਹੁੰਦਿਆਂ ਸੁੰਦਿਆਂ
ਸੁੰਦਰ ਕਿੰਜ.....

ਹਰ ਵਿਹੜੇ ਵਿਚ ਸੂਰਜ ਚਮਕੂ
ਇੱਕ ਦਿਨ ਐਸਾ ਆਉਣਾ ਹੈ
ਹਸਨਪੁਰੀ ਤੇਸਾ ਤੇ ਰੰਬੀ
ਨੇ ਹੀ ਯੁੱਗ ਪਲਟਾਉਣਾ ਹੈ
ਟੁੱਟ ਜਾਣੇ ਨੇ ਫਿਰ ਨਹੀਂ ਰਹਿਣੇ
ਡ੍ਰਾਢਿਆਂ ਦੇ ਹੰਕਾਰ ਬਣੇ
ਇਸ ਅਨਿਆਂ ਦੇ ਹੁੰਦਿਆਂ ਸੁੰਦਿਆਂ
ਸੁੰਦਰ ਕਿੰਜ......

(੨)

## ਆਜ਼ਾਦੀ ਮਗਰੋਂ ਪੰਜਾਬ

ਬੜੀ ਤਰੱਕੀ ਕਰ ਗਿਆ ਦੇਖੋ
ਆਜ਼ਾਦੀ ਮਗਰੋਂ ਪੰਜਾਬ
ਪੈਰ ਪੈਰ ਤੇ ਖੁੱਲ੍ਹ ਗਏ ਠੇਕੇ
ਭਰ ਭਰ ਛੰਨੇ ਪੀਓ ਸ਼ਰਾਬ
ਬੜੀ ਤਰੱਕੀ...............

ਲਿਖਣ ਲੱਗਿਆਂ ਰੋਂਦੀ ਕਾਨੀ
ਨਸ਼ਿਆਂ ਵਿੱਚ ਰੁਲ ਗਈ ਜਵਾਨੀ
ਬੋਤਲ ਚੁੱਕ ਲਈ, ਬਣੇ ਸਿਆਣੇ
ਸੁੱਟੀ ਕਾਪੀ ਅਤੇ ਕਤਾਬ
ਬੜੀ ਤਰੱਕੀ...............

ਛੋਲਿਆਂ ਨੂੰ ਜਿਉਂ ਖਾਂਦਾ ਢੋਰਾ
ਇਉਂ ਲੱਗਿਆ ਪੰਜਾਬ ਨੂੰ ਖੋਰਾ
ਇੱਕ ਅੱਧ ਦੀ ਕੀ ਗੱਲ ਕਰੀਏ
ਖਾਨਾ ਈ ਹੋਇਆ ਦਿਸੇ ਖ਼ਰਾਬ
ਬੜੀ ਤਰੱਕੀ...............

ਕਰ ਕਰ ਕੇ ਕਈ ਨੇਕ ਕਮਾਈ
ਦੋਨੀਂ ਹੱਥੀਂ ਜਾਣ ਲੁਟਾਈ
ਦੋ ਘੁੱਟ ਪੀ ਕੇ ਨੰਗ ਮਲੰਗ ਵੀ
ਰਿਆਸਤ ਦਾ ਬਣ ਬਹੇ ਨਵਾਬ
ਬੜੀ ਤਰੱਕੀ...............

ਖਵਰੈ ਕੀ ਕੁਝ ਵਿੱਚ ਮਿਲਾਉਂਦੇ
ਬੋਤਲਾਂ ਭਰਦੇ, ਸੀਲਾਂ ਲਾਉਂਦੇ
ਨਸ਼ਿਆਂ ਨੇ ਪੱਟ ਦਿੱਤੇ ਜਿਹੜੇ
ਮੁੜ ਕੇ ਕਿੱਥੇ ਆਉਣੇ ਤਾਅਬ
ਬੜੀ ਤਰੱਕੀ...............

ਪੀ ਕੇ ਰੋਜ਼ ਬਥੇਰੇ ਮਰਦੇ
ਪੀਣੋਂ ਫੇਰ ਵੀ ਨਹੀਉਂ ਡਰਦੇ
ਐਸੀ ਮਾਰ ਵਗੀ ਨਸ਼ਿਆਂ ਦੀ
ਪੀਲੇ ਹੋ ਗਏ ਲਾਲ ਗੁਲਾਬ
ਬੜੀ ਤਰੱਕੀ...............

ਮਾਂ ਪਿਉ ਤੋਂ ਪੁੱਤ ਹੋ ਗਏ ਬਾਗੀ
ਲੁਕਦੇ ਫਿਰਦੇ ਹੋ ਕੇ ਦਾਗੀ
ਮਿੱਟੀ ਦੇ ਵਿੱਚ ਰੋਲ ਰਹੇ ਨੇ
ਮਾਂ ਪਿਉ ਦੇ ਸੋਨੇ ਜਹੇ ਖ਼ਾਅਬ
ਬੜੀ ਤਰੱਕੀ...............

ਜੀਵੇ ਚਾਹੇ ਮਰੇ ਜ਼ਮਾਨਾ
ਪਰ ਸਰਕਾਰੀ ਭਰੇ ਖ਼ਜ਼ਾਨਾ
ਏਥੇ ਹੁਣ ਕੋਈ ਨਾ ਪੁੱਛਦਾ
ਦਾਰੂ ਵੇਚੋ ਚਾਹੇ ਤਜ਼ਾਬ
ਬੜੀ ਤਰੱਕੀ...............

ਐਸੇ ਗੀਤ ਲਿਖੋ ਤੇ ਗਾਓ
ਨਸ਼ਿਆਂ ਤੋਂ ਪੰਜਾਬ ਬਚਾਓ
ਕਰਨ ਨਸ਼ੇ ਤੋਂ ਲੋਕੀ ਤੋਬਾ
ਹਸਨਪੁਰੀ ਲਿਖ ਜਹੀ ਕਿਤਾਬ
ਬੜੀ ਤਰੱਕੀ...............

(੩)

## ਊਂ ਮੈਂ ਜੱਟ ਬੇਲੀਓ

ਕਾਰੀਗਰ ਨਾ ਵਪਾਰੀ
ਦੋ ਹੀ ਵਿਘੇ ਭੋਇੰ ਸਾਰੀ
ਕੀ ਮੈਂ ਸਕਦਾ ਹਾਂ ਵੇਚ ਅਤੇ ਵੱਟ ਬੇਲੀਓ
ਸਾਂਝੀ ਸੀਰੀ ਤੋਂ ਵੀ ਮਾੜਾ, ਊਂ ਮੈਂ ਜੱਟ ਬੇਲੀਓ

ਹੈਗੇ ਪੁੱਤ ਮੇਰੇ ਚਾਰ ਅਤੇ ਵਿਘੇ ਕੁੱਲ ਦੋ
ਹਾਲ ਇਹਨਾਂ ਦਾ ਕੀ ਹੋਊ ਜਦੋਂ ਅੱਡ ਗਏ ਹੋ
ਔਖਾ ਲੰਘਣਾ ਏ ਜ਼ਿੰਦਗੀ ਦਾ ਝੱਟ ਬੇਲੀਓ
ਸਾਂਝੀ ਸੀਰੀ ਤੋਂ ਵੀ ਮਾੜਾ........

ਮੈਂ ਹਾਂ ਜੱਟ, ਜੱਟ ਗੱਲ ਆਖਣੋਂ ਨਾ ਝੱਕਦਾ
ਜਾ ਕੇ ਕਿਸੇ ਦੇ ਮੈਂ ਕੱਖ ਵੀ ਨਾ ਖੋਤ ਸੱਕਦਾ
ਰੱਸੀ ਜਲੀ ਤੋਂ ਵੀ ਜਾਂਦਾ ਨਹੀਓਂ ਵੱਟ ਬੇਲੀਓ
ਸਾਂਝੀ ਸੀਰੀ ਤੋਂ ਵੀ ਮਾੜਾ........

ਜ਼ਾਤ ਦੇਖ ਕੇ ਸਹੂਲਤਾਂ ਹੈ ਦਿੰਦੀ ਸਰਕਾਰ
ਮੇਰੇ ਜਿਹੇ ਜੱਟ ਦੀ ਨਾ ਕੋਈ ਸੁਣਦਾ ਪੁਕਾਰ
ਦਿਓ ਜੱਟਾਂ ਵਿੱਚੋਂ ਨਾਂ ਮੇਰਾ ਕੱਟ ਬੇਲੀਓ
ਸਾਂਝੀ ਸੀਰੀ ਤੋਂ ਵੀ ਮਾੜਾ........

ਹਸਨਪੁਰੀ ਤੂੰ ਹੀ ਦੱਸ ਇਹ ਹੈ ਕਾਹਦੀ ਕਿਰਸਾਣੀ
ਨਾ ਭੜੋਲੀ ਵਿੱਚ ਦਾਣੇ ਨਾ ਹੀ ਚਾਟੀ 'ਚ ਮਧਾਣੀ
ਪੈਰ ਪੈਰ ਉੱਤੇ ਵੱਜੇ ਸੀਨੇ ਸੱਟ ਬੇਲੀਓ
ਸਾਂਝੀ ਸੀਰੀ ਤੋਂ ਵੀ ਮਾੜਾ........

# ਦੋ ਗੀਤ / ਗੁਰਭਜਨ ਗਿੱਲ

(੧)

## ਕੁੱਤੀ ਰਲ ਗਈ ਚੋਰਾਂ ਨਾਲ

ਸੁਣ ਲਓ ਲੋਕੋ ਅਜਬ ਕਹਾਣੀ।
ਇਕੋ ਭਾਂਡੇ ਅੱਗ ਤੇ ਪਾਣੀ।
ਕਲਯੁਗ ਦਾ ਵਰਤਾਰਾ ਵੇਖੋ,
ਸੱਪ ਖੇਡਦੇ ਮੋਰਾਂ ਨਾਲ।
ਕਿੱਥੇ ਜਾ ਕੇ ਰੋਈਏ ਰੱਬਾ,
ਕੁੱਤੀ ਰਲ ਗਈ ਚੋਰਾਂ ਨਾਲ।

ਬੰਦੇ ਦਾ ਬੰਦਾ ਰਿਹਾ ਨਾ ਦਾਰੂ।
ਗਰਜ਼ ਸਵਾਰਥ ਹੋ ਗਏ ਭਾਰੂ।
ਬੋਤਲ ਇਕ ਸ਼ਰਾਬ ਦੇ ਅੰਦਰ,
ਡੁੱਬ ਗਏ ਪੰਜ ਨਦੀਆਂ ਦੇ ਤਾਰੂ।
ਲੀਰੋ ਲੀਰ ਭਰੱਪਣ ਕਰਕੇ,
ਖੇਡ ਰਹੇ ਨੇ ਹੋਰਾਂ ਨਾਲ।

ਸਣੇ ਮੌਲਵੀ, ਪੰਡਿਤ, ਭਾਈ।
ਰੱਬ ਦੇ ਨਾਂ ਤੇ ਪਾਉਣ ਲੜਾਈ।
ਰਾਮ, ਮੁਹੰਮਦ, ਨਾਨਕ ਦੀ ਥਾਂ,
ਦੇਂਦੇ ਸਿੱਖਿਆ ਆਪ ਬਣਾਈ।
ਰੂਹ ਦੀਆਂ ਬਾਤਾਂ ਕੌਣ ਸੁਣਾਵੇ,
ਵਾਹ ਪੈ ਗਏ ਢੋਰਾਂ ਨਾਲ।

ਰਾਜ ਭਾਗ ਦੀ ਸੁਣੋ ਕਹਾਣੀ।
ਤੰਦ ਨਹੀਂ ਹੁਣ ਉਲਝੀ ਤਾਣੀ।
ਲੋਕਾਂ ਦੀ ਪ੍ਰਵਾਹ ਨਾ ਕਰਦੇ,
ਦਿੱਲੀ ਦਾ ਸਭ ਭਰਦੇ ਪਾਣੀ।
ਪੁਤਲੀਘਰ ਪਏ ਨਾਚ ਨਚਾਉਂਦੇ,
ਪਰਦੇ ਪਿੱਛੋਂ ਡੋਰਾਂ ਨਾਲ।

ਬਣੇ ਮੁਕੱਦਸ ਦੇਸ ਦੇ ਵਾਲੀ।
ਉੱਲੂ ਬੈਠੇ ਡਾਲੀ ਡਾਲੀ।
ਲੋਟੂਆਂ ਨਾਲ ਯਾਰਾਨੇ ਪਾ ਕੇ,
ਚੱਟ ਗਏ ਲਾਲੀ, ਹਰਿਆਲੀ।
ਹੁਣ ਸੰਤਾਂ ਦੀ ਕੁੜਮਾਚਾਰੀ,
ਪੈ ਗਈ ਆਦਮ ਖ਼ੋਰਾਂ ਨਾਲ।

ਸੱਪ ਸਿਆਸੀ ਇੱਛਿਆਧਾਰੀ।
ਜਾਂਦੇ ਵੇਖੋ ਕਹਿਰ ਗੁਜ਼ਾਰੀ।
ਗਲੀ-ਗਲੀ ਵਿੱਚ ਹੋਕਾ ਦਿੰਦੇ,
ਇਨ੍ਹਾਂ ਨੇ ਸਾਡੀ ਮੱਤ ਮਾਰੀ।
ਨਾਅਰੇ, ਲਾਰੇ ਵੇਚਣ ਰਹੇ ਨੇ,
ਲਿਸ਼ਕਦੀਆਂ ਲਿਸ਼ਕੋਰਾਂ ਨਾਲ।

ਇਸ ਧਰਤੀ ਦੇ ਮਾਲ ਖ਼ਜ਼ਾਨੇ।
ਲੁੱਟੀ ਜਾਂਦੇ ਦੇਸ਼ ਬੇਗਾਨੇ।
ਗੋਰੀ ਚਿੱਟੀ ਚਮੜੀ ਵਾਲੇ,
ਪਾ ਕੇ ਕੁਰਸੀ ਨਾਲ ਯਾਰਾਨੇ।
ਹੁਕਮਰਾਨ ਦੀ ਬੁਰਕੀ ਸਾਂਝੀ,
ਹੋ ਗਈ ਰਿਸ਼ਵਤ ਖ਼ੋਰਾਂ ਨਾਲ।

ਕਾਲੀ ਰਾਤ ਟਿਮਕਣੇ ਤਾਰੇ।
ਇਹ ਵੀ ਮੈਨੂੰ ਭਰਨ ਹੁੰਗਾਰੇ।
ਧਰਤੀ ਮਾਂ ਹਟਕੋਰੇ ਭਰਦੀ,
ਅੱਖੀਂ ਅੱਥਰੂ ਮਣ-ਮਣ ਭਾਰੇ।
ਪੈਸੇ ਵਾਲਿਆਂ ਹਰ ਥਾਂ ਮੱਲੀ,
ਕੌਣ ਖੜ੍ਹੇ ਕਮਜ਼ੋਰਾਂ ਨਾਲ।
ਕਿੱਥੇ ਜਾ ਕੇ ਰੋਈਏ ਰੱਬਾ,
ਕੁੱਤੀ ਰਲ ਗਈ ਚੋਰਾਂ ਨਾਲ।

(੨)

## ਅੱਧੀ ਆਂ ਗਰੀਬ ਜੱਟ ਦੀ

ਦੁਨੀਆਂ ਤੇ ਕਦੇ ਸੀ ਪੰਜਾਬੀਆਂ ਦੀ ਝੰਡੀ,
ਅੱਜ ਬਣ ਚੱਲੀ ਏ ਸ਼ਰਾਬੀਆਂ ਦੀ ਮੰਡੀ,
ਡਰ ਲੱਗਦਾ ਏ ਵੇਖ ਕੇ ਨਜ਼ਾਰਾ।
ਅੱਧੀ ਆਂ ਗ਼ਰੀਬ ਜੱਟ ਦੀ,
ਅੱਧੀ ਤੇਰੀ ਆਂ ਮੈਨੇਜਰ ਯਾਰਾ।

ਸੁਣੀਂ ਅਰਜ਼ੋਈ ਮੇਰੀ ਹਾਲ ਤੇ ਦੁਹਾਈ ਵੇ,
ਪੂਰੀ ਨਹੀਓਂ ਪਾਉਂਦੀ ਮੇਰੇ ਸਾਈਂ ਦੀ ਕਮਾਈ ਵੇ,
ਆੜ੍ਹਤੀ ਤੋਂ ਬਚ ਕੇ ਮੈਂ ਤੇਰੇ ਦਰ ਆਈ ਵੇ,
ਜੀਕੂੰ ਡੁਬਦੇ ਨੂੰ ਤੀਲੇ ਦਾ ਸਹਾਰਾ।
ਅੱਧੀ ਆਂ ਗ਼ਰੀਬ ਜੱਟ ਦੀ...............

ਮੇਰੇ ਪੁੱਤਾਂ ਹੱਥੀਂ ਕੰਮ ਕਾਰ ਸਾਰਾ ਛੱਡਿਆ,
ਨਸ਼ਿਆਂ ਨੇ ਮੇਰੇ ਵਿਹੜੇ ਝੰਡਾ ਆਣ ਗੱਡਿਆ,
ਪੁੱਠੀ ਚਾਟੇ ਲਾ ਕੇ ਬੂਟਾ ਜੜ੍ਹ ਹੇਠੋਂ ਵੱਢਿਆ,
ਔਖਾ ਹੋ ਗਿਆ ਏ ਕਰਨਾ ਗੁਜ਼ਾਰਾ।
ਅੱਧੀ ਆਂ ਗ਼ਰੀਬ ਜੱਟ ਦੀ..............

ਥਾਣਿਆਂ, ਵਕੀਲਾਂ ਦੀਆਂ ਫੀਸਾਂ ਹੁਣ ਭਾਰੀਆਂ,
ਮੈਨੂੰ ਗਹਿਣੇ ਧਰੇ ਬਿਨਾਂ ਜਾਂਦੀਆਂ ਨਾ ਤਾਰੀਆਂ,
ਏਸੇ ਨੂੰ ਹੀ ਲੋਕੀਂ ਕਹੀ ਜਾਣ ਸਰਦਾਰੀਆਂ,
ਬੋਝ ਹੋ ਗਿਆ ਕਰਜ਼ ਦਾ ਭਾਰਾ।
ਅੱਧੀ ਆਂ ਗ਼ਰੀਬ ਜੱਟ ਦੀ.............

ਜਿੰਦ ਅੱਧਮੋਈ ਮੇਰਾ ਸਾਹ ਸਤ ਸੁੱਕਿਆ,
ਮੇਰੇ ਪੁਤੋ ਪਾਣੀ ਹੁਣ ਮੁੱਕਿਆ ਕਿ ਮੁੱਕਿਆ,
ਬੜਾ ਪਛਤਾਉਗੇ ਕਦਮ ਜੇ ਨਾ ਚੁੱਕਿਆ,
ਫਟ ਜਾਊ ਫੋਕੀ ਸ਼ਾਨ ਦਾ ਗੁਬਾਰਾ।
ਅੱਧੀ ਆਂ ਗ਼ਰੀਬ ਜੱਟ ਦੀ..............

## ਕਾਵਿ ਟੁਕੜੀਆਂ/ *ਆਦਲ ਦਿਆਲਪੁਰੀ*

### ਮਹਿੰਗਾਈ ਵਧ ਗਈ

ਜੰਤਾ ਦੁਖੀ ਦੇ ਦਰਦ ਨੂੰ ਕੌਣ ਦੇਖੇ
ਸਾਊ ਲੀਡਰਾਂ ਵਿੱਚ ਲੜਾਈ ਵਧ ਗਈ
ਰਹਿਬਰ ਆਪ ਹੀ ਰਾਹੋਂ ਖੁੰਝ ਬੈਠੇ
ਰਾਹੀਆਂ ਵਿੱਚ ਵੀ ਗਲ ਦੁਹਾਈ ਵਧ ਗਈ
ਜਨਮ ਧਾਰਿਆ ਇਕੀਵੀਂ ਸਦੀ ਜਦ ਦਾ
ਇਸਦੇ ਔਦਿਆਂ ਪਿੱਟ ਪਿਟਾਈ ਵਧ ਗਈ
ਐਸੀਂ 'ਆਦਲਾ' ਪਈ ਘੜਮੱਸ ਜੇਹੀ
ਰਾਮ ਰੌਲੇ ਦੇ ਵਿੱਚ ਮਹਿੰਗਾਈ ਵਧ ਗਈ।

### ਕੁਰਸੀ ਯੁੱਧ

ਡੀਜ਼ਲ ਅਤੇ ਪਟਰੋਲ ਦੀ ਗੱਲ ਛਡੋ
ਰੋਟੀ ਲਾਹੁਣ ਲਈ ਮਿੱਟੀ ਦਾ ਤੇਲ ਹੈ ਨਹੀਂ
ਝੰਡੀ ਹਰੀ ਹੈ ਡਿਪੂਆਂ ਵਾਲਿਆਂ ਨੂੰ
ਰੁਕਦੀ ਹੈ ਕਦੇ ਬਲੈਕ ਦੀ ਰੇਲ ਹੈ ਨਹੀਂ
ਉਹ ਮਿਲਾਵਟਾਂ ਕਰਨ ਤੋਂ ਹਟਣ ਕਿੱਦਾਂ
ਸੈਂਪਲ ਜਿਨ੍ਹਾਂ ਦੀ ਹੋਂਵਦਾ ਫੇਲ੍ਹ ਹੈ ਨਹੀਂ
ਗੌਰਮਿੰਟ ਵਿਚਾਰੀ ਕੀ ਕਰੇ 'ਆਦਲ'
ਕੁਰਸੀ ਯੁੱਧ ਚੋਂ ਉਸਦਾ ਵੇਹਲ ਹੈ ਨਹੀਂ।

### ਚੋਣ ਚਮਤਕਾਰ

ਕੋਈ ਮੰਨੇ ਨਾ ਮੰਨੇ ਇਹ ਜੁਦਾ ਮਸਲਾ
ਚੋਣਾਂ ਔਦੀਆਂ ਨੇ ਚਮਤਕਾਰ ਬਣਕੇ
ਪਤਝੜਾਂ ਦਾ ਕਿਤੇ ਪੈਗਾਮ ਲੈਕਾਂ
ਕਿਸੇ ਬਾਗ ਦੇ ਵਿੱਚ ਬਹਾਰ ਬਣਕੇ
ਤਖਤਾ ਕਿਸੇ ਨੂੰ ਕਿਸੇ ਨੂੰ ਤਖਤ ਬਖਸ਼ਣ
ਜਿੱਤ ਕਿਸੇ ਦੀ ਕਿਸੇ ਦੀ ਹਾਰ ਬਣਕੇ
ਪੰਜ ਸਾਲ ਨਹੀਂ ਜਿੰਨਾ ਦੇ ਹੋਏ ਦਰਸ਼ਨ
ਘਰ ਘਰ ਘੁਮਣੇ ਨੇ ਖਿਦਮਤਗਾਰ ਬਣਕੇ

### ਮੌਜ ਬਣ ਗਈ

ਮੇਹਰਬਾਨ ਸਰਕਾਰ ਦਾ ਸਾਊ ਅਫ਼ਸਰ
ਤੇਰੇ ਮੇਲਦਾ, ਮਿਲ ਗਿਆ ਮੌਜ ਬਣ ਗਈ
ਰਲਕੇ ਰੱਤ ਗਰੀਬਾਂ ਦੀ ਚੂਸਣੇ ਲਈ
ਸਮਾਂ ਵੇਹਲ ਦਾ ਮਿਲ ਗਿਆ ਮੌਜ ਬਣ ਗਈ
ਕਣਕ ਵੇਚ ਲਈ ਸਾਰੀ ਬਲੈਕ ਭਾਵੇਂ
ਲਸੰਸ ਸੇਲ ਦਾ ਮਿਲ ਗਿਆ ਮੌਜ ਬਣ ਗਈ
ਦਸਾਂ ਨੌਹਾਂ ਦੀ ਕਿਰਤ ਚੋਂ ਕੀਹ ਲੈਣਾ
ਡੀਪੂ ਤੇਲਦਾ, ਮਿਲ ਗਿਆ ਮੌਜ ਬਣ ਗਈ

## ਗ਼ਜ਼ਲ/ *ਜਸਵਿੰਦਰ ਸਿੰਘ ਭਿੰਡਰ*

ਉਲਟਾ ਹੀ ਮੇਰੇ ਦੇਸ਼ ਦਾ ਇਹ ਦੋਸਤੋ ਦਸਤੂਰ ਹੈ
ਕੋਈ ਮਨਾਉਂਦਾ ਐਸ਼ ਕੋਈ ਰੋਟੀਓਂ ਮਜਬੂਰ ਹੈ
ਨੂਰ ਇਕ ਤੋਂ ਓਪਜਿਆ ਜਗ ਰੋਜ਼ ਗਾਉਂਦੇ ਹਾਂ ਜਦੋਂ,
ਆਦਮੀ ਨੂੰ ਕਰ ਰਿਹਾ ਕਿਉ ਆਦਮੀ ਹੀ ਚੂਰ ਹੈ
ਫੁੱਟ ਬੀਜਣ ਵਾਲਿਆਂ ਦੇ ਹਾਰ ਪਾਏ ਸੀ ਗਲੀਂ,
ਇਕਤਾ ਦੇ ਦੂਤ ਨੂੰ ਏਥੋਂ ਭਜਾਇਆ ਦੂਰ ਹੈ
ਪਿਛੋਂ ਖੁਦਾ ਤੋਂ ਅਸਾਂ ਨੂੰ ਬਸ ਨਾ-ਖੁਦਾ ਤੇ ਸੀ ਯਕੀਨ,
ਨਾ-ਖੁਦਾ ਨੇ ਵੇਖ ਦੋਸਤ ਡੋਬ ਦਿਤਾ ਪੂਰ ਹੈ
ਏਕਤਾ ਤੇ ਅਮਨ ਦਾ ਜਿਸ-ਜਿਸ ਵੀ ਬੀਜ ਬੀਜਿਆਂ,
ਰੰਗਲੇ ਇਸ ਜਗਤ ਤੋ ਉਹ ਹੋ ਗਿਆ ਕਾਫੂਰ ਹੈ
ਫੁਲ ਮੇਰੇ ਚਮਨ ਵਿਚ ਤੱਕ ਕੇ ਹਵਾ ਨਾ ਜਰ ਸਕੀ,
ਲੂ ਬਣਕੇ ਲੂਹ ਗਈ ਹੋਇਆ ਚਮਨ ਬੇਨੂਰ ਹੈ
ਹੌਸਲਾ ਨ ਹਾਰ 'ਭਿੰਡਰ' ਕਦਮ ਪਿਛੇ ਨ ਭਵਾਂ,
ਮਿਲੇਗੀ ਤੈਨੂੰ ਅਜੇ ਬੇਸ਼ਕ ਇਹ ਮੰਜ਼ਲ ਦੂਰ ਹੈ।

------

ਜੇ ਜੱਟਾ ਨ ਮੇਹਨਤ ਕੀਤੀ, ਕਿਥੋ ਖਾਊ ਦੇਸ਼ ਇਹ ਰੋਟੀ
ਫ਼ਿਕਰਾਂ ਦੀ ਪੰਡ ਸਿਰ ਤੇ ਚੁੱਕੀ, ਸਰਕਾਰਾਂ ਦੀ ਨੀਤ ਜੁੰ ਖੋਟੀ,
ਨੋਟ ਵੀ ਦਿੱਤੇ ਵੋਟ ਵੀ ਦਿਤੇ, ਅਸਾਂ ਚੜਾਇਆ ਇਹਨਾਂ ਚੋਟੀ
ਤੇਲ ਖਾਦ ਦੇ ਭਾ ਨੇ ਚੂੱਕੇ, ਸਾਨੂੰ ਦਿਤਾ ਚਾੜ੍ਹ ਕਸੌਟੀ
ਅਸੀਂ ਤਾਂ ਹਿੰਮਤ ਨਹੀਂ ਛਡਾਂਗੇ, ਭਾਵੇਂ ਚੂੰਡੋ ਬੋਟੀ-ਬੋਟੀ
ਲੋਕਾਂ ਦਾ ਤਨ ਢਕਣ ਵਾਲੇ, 'ਭਿੰਡਰ' ਸਾਡੇ ਤੇੜ ਲੰਗੋਟੀ।

## ਮੇਰਾ ਨਾਂ ਮਜ਼ਦੂਰ/ *ਸੁਜਾਨ ਸਿੰਘ ਸੁਜਾਨ*

ਕਿਰਤ ਮੇਰੀ ਦਾ ਮੁੱਲ ਨਹੀਂ ਪੈਂਦਾ ਏਸੇ ਲਈ ਮਜਬੂਰ।
ਮੇਰਾ ਨਾ ਮਜ਼ਦੂਰ ਓ ਸੱਜਣਾ ਮੇਰਾ ਨਾ ਮਜ਼ਦੂਰ।

ਹੱਥਾਂ ਪੈਰਾਂ ਵਿੱਚ ਮੇਰੇ ਤਾਂ ਰਹਿਣ ਬਿਆਈਆਂ ਫੁੱਟੀਆਂ
ਮੇਰੀ ਕਿਰਤ ਚੋਂ ਵਿਹਲੜ ਲੋਕਾਂ ਰੱਜ ਰੱਜ ਮੌਜਾਂ ਲੁਟੀਆਂ
ਕਰੇ ਕੋਈ ਤੇ ਖਾਵੇ ਕੋਈ ਇਹ ਵੀ ਕੀ ਦਸਤੂਰ
ਮੇਰਾ ਨਾ ਮਜ਼ਦੂਰ ਓ.................................

ਤਾਜ ਮਹਿਲ ਤੇ ਮਹਿਲ ਮਾੜੀਆਂ ਮੈਂ ਹੀ ਸਭੇ ਬਣਾਈਆਂ
ਮੇਰੇ ਹਿੱਸੇ ਝੁੱਗੀਆਂ ਢਾਰੇ ਝੋਪੜੀਆਂ ਹੀ ਆਈਆਂ
ਮੇਰੀਆਂ ਆਸਾਂ ਉੱਤੇ ਰੱਬਾ ਆਵੇਗਾ ਕਦ ਬੂਰ।
ਮੇਰਾ ਨਾ ਮਜ਼ਦੂਰ ਓ.................................

ਇੱਟਾਂ ਸੀਮਿੰਟ ਸਿਰ ਤੇ ਢੋ ਕੇ ਹੰਭਿਆ ਮੇਰਾ ਸਰੀਰ
ਅੱਜ ਅਜੋਕੇ ਸਾਮਰਾਜ ਦੀ ਧੁੰਦਲੀ ਹਾਂ ਤਸਵੀਰ
ਜਦ ਮੰਗਾਂ ਮੈਂ ਮਿਹਨਤ ਆਪਣੀ ਮਾਲਕ ਤੱਕਦਾ ਘੂਰ
ਮੇਰਾ ਨਾ ਮਜ਼ਦੂਰ ਓ.................................

ਕਾਰਖਾਨੇ ਤੇ ਮਿੱਲਾਂ ਵੀ ਸਭ ਮੇਰੇ ਸਦਕੇ ਚਲਦੇ
ਖੇਤਾਂ ਵਿੱਚ ਜਦ ਅੰਨ ਉਗਾਵਾਂ ਪੇਟ ਨੇ ਸਭਦੇ ਪਲਦੇ
ਫਿਰ ਵੀ ਮੇਰੇ ਹੱਕਾਂ ਤੋਂ ਕਿਉਂ ਰੱਖਿਆ ਜਾਂਦਾ ਦੂਰ
ਮੇਰਾ ਨਾ ਮਜ਼ਦੂਰ ਓ.................................

ਦਿਨੇ ਰਾਤ ਮੈਂ ਰੋੜੀ ਕੁੱਟ ਕੇ ਸੜਕਾਂ ਪਿਆ ਬਣਾਵਾਂ
ਪੋਟੇ ਘਸ ਕੇ ਖੂਨ ਏ ਚੋਂਦਾ ਨਿਰਬਲ ਹੋਈਆ ਬਾਹਵਾਂ
ਬਣ ਕੇ ਆਪ 'ਸੁਜਾਨ' ਤੂੰ ਰੱਬਾ ਦੱਸੀ ਮੇਰਾ ਕਸੂਰ
ਮੇਰਾ ਨਾ ਮਜ਼ਦੂਰ ਓ ਸੱਜਣਾ ਮੇਰਾ ਨਾ ਮਜ਼ਦੂਰ।

## ਕਵਿਤਾ

—ਹਰਭਜਨ ਬਾਜਵਾ, ਬਟਾਲਾ

ਮਨ ਨੂੰ ਸੋਚਾਂ ਦੇ, ਕਾਢੇ ਚਿਮੜੇ,
ਫ਼ਿਕਰਾਂ ਦੀ ਲੱਗੀ ਸਿਊਂਕ,
ਫੇਰ ਮਨ ਦੀਆਂ ਗੱਲਾਂ ਕੌਣ ਕਰੇ ?

ਦਿਲ ਦੀਆਂ ਰੀਝਾਂ ਨੂੰ,
ਖੱਬਲ ਕੋਲੋ ਬਚਾਵਾਂ,
ਬਰੂ ਵਧ ਵਧ ਧਕੇ ਕਰੇ,
ਫੇਰ ਮਨ ਦੀਆਂ ਗੱਲਾਂ ਕੌਣ ਕਰੇ ?

ਜ਼ਿੰਦਗੀ ਦੇ ਸੁਪਨੇ ਹੜ੍ਹਾਂ ਸੰਗ ਰੁੜ੍ਹ ਗਏ,
ਸੋਕਿਆਂ ਦਾ ਕੌਣ ਇਲਾਜ ਕਰੇ,
ਫੇਰ ਮਨ ਦੀਆਂ ਗੱਲਾਂ ਕੌਣ ਕਰੇ ?

ਸ਼ਾਹਾਂ ਦਾ ਕਰਜ਼ਾ ਉਤਰਿਆ ਨਾ,
ਘਰ ਦੀ ਮੇਰੇ ਨਾਲ ਲੜੇ,
ਫੇਰ ਮਨ ਦੀਆਂ ਗੱਲ ਕੌਣ ਕਰੇ।

ਜ਼ਿੰਦਗੀ ਜਿਊਣ ਦੀਆਂ ਗੱਲਾਂ ਮੈ ਪੁਛਾਂ,
ਹਰ ਕੋਈ ਮੇਰ ਨਾਲ ਲੜੇ,
ਫੇਰ ਮਨ ਦੀਆਂ ਗੱਲਾਂ ਕੌਣ ਕਰੇ,

ਮਨ ਦੀਆਂ ਗੱਲਾਂ ਮਨ ਹੀ ਜਾਣੇ,
ਬੇ-ਮਨਿਆਂ ਦੀ ਗੱਲ ਕੌਣ ਸੁਣੇ,
ਫੇਰ ਮਨ ਦੀਆਂ ਗੱਲਾਂ ਕੌਣ ਕਰੇ।

## ਪਿਆਰ ਦੀ ਕੀ ਗੱਲ ਕਰਾਂ/ਅਮਰੀਕ ਸਿੰਘ

ਸਤਿਗੁਰੂ ਜਗਜੀਤ ਸਿੰਘ ਦੇ ਪਿਆਰ ਦੀ ਕੀ ਗੱਲ ਕਰਾਂ।
ਕਿਹੜਿਆਂ ਫੁੱਲਾਂ ਦਾ ਗੁਲਦਸਤਾ ਬਣਾ ਦਰ ਤੇ ਧਰਾਂ।

ਮਿਹਰ ਦੀ ਇੱਕੋ ਨਜ਼ਰ ਸਹਿਰਾ ਨੂੰ ਗੁਲਸ਼ਨ ਕਰ ਦਵੇ,
ਉੱਕਾ ਖਾਲੀ ਭਾਂਡਿਆਂ ਨੂੰ ਤੇਰੀ ਬਖਸ਼ਸ਼ ਭਰ ਦਵੇ,
ਤੁੱਠ ਪਵੋ ਜੇ ਆਪ ਦੁੱਖ ਸਾਰੇ ਹੀ ਹੋ ਜਾਂਦੇ ਪਰ੍ਹਾਂ।

ਗੱਲ ਕਰਾਂ ਕਿਸ ਕਿਸ ਦੀ ਸਾਰਾ ਜੱਗ ਵਰੋਸਾਇਆ ਤੁਸਾਂ,
ਅਣਗਿਣਤ ਲੋਕਾਂ ਦੀਆਂ ਆਸਾਂ ਨੂੰ ਫਲ ਲਾਇਆ ਤੁਸਾਂ,
ਸਾਰਾ ਹੀ ਸੰਸਾਰ ਬੱਸ ਅਹਿਸਾਨ ਮੰਦ ਹੈ ਇਸ ਤਰਾਂ।

ਮੰਗ ਮੇਰੀ ਹੈ ਹਸ਼ਰ ਤਕ ਦੁਆਰ ਇਹ ਵੱਸਦਾ ਰਹੇ,
ਭੁੱਲਿਆਂ ਲੋਕਾਂ ਨੂੰ ਸਿੱਧਾ ਰਾਹ ਸਦਾ ਦੱਸਦਾ ਰਹੇ,
ਇਸ ਪਵਿੱਤਰ ਦਰ ਦੀ ਮੈਂ ਵੀ ਹਾਜ਼ਰੀ ਨਿਤ ਭਰਾਂ।

ਸਭ ਗੁਨਾਹਗਾਰਾਂ ਨੂੰ ਬਖ਼ਸ਼ੋ ਆਪ ਬਖਸ਼ਣ ਹਾਰਿਓ,
ਬੱਸ ਹਮੇਸ਼ਾ ਵਾਂਗ ਨੱਕ ਨਕ ਡੁਬਦਿਆਂ ਨੂੰ ਤਾਰਿਓ,
ਰਹਿ ਨਾਂ ਜਾਏ ਬਖਸ਼ਣੋ, ਅਜ ਸ਼ਹਿਰ ਨਾ ਕੋਈ ਗਰਾਂ।

ਤੁਸੀਂ ਹੋ ਸਭਦੇ ਸਭ ਤੁਸਾਂ ਦੇ ਵਿਤਕਰਾ ਕੋਈ ਨਹੀਂ,
ਇਸ ਦਰੋਂ ਦੁਰਕਾਰਿਆਂ ਨੂੰ ਕਿਧਰੇ ਵੀ ਢੋਈ ਨਹੀਂ,
ਕਹਿ ਦਿਓ 'ਅਮਰੀਕ' ਨੂੰ ਝਾਕੇ ਨਾ ਵੱਲ ਦੂਜੇ ਦਰਾਂ।

## ਗ਼ਜ਼ਲ/ ਬਖਸ਼ੀਸ਼ ਪੰਜਾਬੀ, ਦਿੱਲੀ

ਕੀ ਪੁਛੇਂ, ਕੀ ਦੱਸੀਏ ਆਪਾਂ, ਕਿਦਾਂ ਝੱਟ ਲੰਘਾ ਹੋਵੇ।
ਸਾਥੋਂ ਇਸ, ਬੇ-ਤਾਲ ਸਮੇਂ ਦੇ, ਨਾਲ ਨਾ ਤਾਲ ਮਿਲਾ ਹੋਵੇ।

ਓਥੇ ਕੀ ਵਿਸ਼ਵਾਸ ਕਰੇ ਕੋਈ, ਦੋਸ਼ ਧਰੇ ਸਿਰ ਕਿਨ੍ਹਾਂ ਦੇ ?
ਜਿਥੇ, ਰੂਹ ਨੂੰ ਠੇਸ ਪੁਚਾਂਦਾ, ਸਗਵਾਂ ਸੱਕਾ ਭਰਾ ਹੋਵੇ।

ਦੁਖ ਨਾ ਹੁੰਦਾ, ਵਲ ਛਲ ਜੇਕਰ, ਕੀਤਾ ਹੁੰਦਾ ਗ਼ੈਰਾਂ ਨੇ,
ਕਾਸ਼, ਕਿ ਆਪਣਾ ਮਾਂ-ਪਿਓ ਜਾਇਆ, ਲਹੂ ਤਾਂ ਬਾਵਫ਼ਾ ਹੋਵੇ।

ਨੇਤਾ ਵੀ ਤਖ਼ਤਾਂ ਤੇ ਬਹਿ ਕੇ, ਸਾਰੇ ਵਾਅਦੇ ਭੁੱਲ ਜਾਂਦੇ,
ਦੱਸਣ, ਗਊ ਗਰੀਬ ਤੇ ਜੇਕਰ, ਕੀਤੀ ਕਿਸੇ ਦਯਾ ਹੋਵੇ।

ਵਤਨ ਵਾਸਤੇ, ਜਾਨ ਹੂਲ ਕੇ, ਤੋਪਾਂ ਦੇ ਜਿਸ ਮੂੰਹ ਮੋੜੇ,
ਸਦ ਅਫ਼ਸੋਸ, ਕਿ ਉਸ ਕੂਕੇ ਦਾ, ਕਿਤੇ ਨਾ ਜ਼ਿਕਰ ਜ਼ਰਾ ਹੋਵੇ!

ਸਭ ਤੋਂ ਬਹੁਤਾ ਅੰਨ ਉਗਾਇਆ, ਫਿਰ ਵੀ ਕੌਡੀ ਮੁੱਲ ਨਹੀਂ,
ਕੀ ਕਰਨ, ਉਹ ਨਾਲ ਜਿਨ੍ਹਾਂ ਦੇ, ਐਦਾਂ ਰੋਜ਼ ਦਗ਼ਾ ਹੋਵੇ ?

ਬੇ-ਸ਼ਰਮੀ ਹੋਈ ਸਿਖ਼ਰ ਦੁਪਹਿਰੇ, ਖਾ ਗਿਆ ਚਾਰਾ ਡੰਗਰਾਂ ਦਾ,
ਐਸੇ, ਭੁੱਖੜ ਹਾਕਮ ਤੋਂ, ਕੋਈ ਦੱਸਿਓ ਕਿੰਝ ਬਚਾ ਹੋਵੇ ?

ਪੱਤਝੱੜ ਪਿਛੋਂ ਘੁੰਮ ਘੁਮਾ ਕੇ, ਰੁਤ ਬਸੰਤੀ ਆ ਗਈ ਫਿਰ,
ਤੱਕ ਨੀ ਭੋਲੀ ਜਿੰਦੜੀਏ, ਕਿਤੇ ਤੇਰਾ ਰਾਮ ਖੜ੍ਹਾ ਹੋਵੇ।

ਜਦ ਵੀ ਉਸ ਦਾ ਜੀ ਚਾਹੇ, ਉਹ ਮੁੜ ਆਵੇ ਪ੍ਰਦੇਸਾਂ 'ਚੋਂ,
ਪਰ ਅਹਿ ਸਾਡਾ, ਹਾਜ਼ਰ-ਨਾਜ਼ਰ, ਰੂਪ ਨਾ ਕਦੀ ਜੁਦਾ ਹੋਵੇ।

ਸਜਨਾ ਬਾਰੇ ਸੋਚ ਸੋਚ ਮਨ, ਬੇਗਾਨਾ ਜਿਹਾ ਹੋ ਜਾਂਦੈ,
ਇਸ ਤੋਂ ਤਾਂ, ਇਸ ਮੁਰਸ਼ਦ ਬਾਝੋਂ, ਕਿਤੇ ਵੀ ਨਾ ਸਿਜਦਾ ਹੋਵੇ।

"ਪੰਜਾਬੀ" ਤੋਂ, ਝੱਲ ਨਹੀਂ ਹੋਣੀ, ਸੱਜਰੀ ਪੀੜ ਵਿਛੋੜੇ ਦੀ,
ਹੇ ਸਾਹਿਬ ਮੇਰੇ ਮੁਖ ਨਾ ਮੋੜੀਂ, ਤਾਂ ਸਭ ਦਾ ਭਲਾ ਹੋਵੇ।
ਭਲਾ ਹੋਵੇ, ਭਲਾ ਹੋਵੇ।

## 'ਉਸ ਥਾਂ'

*—ਦਲਬੀਰ ਸਿੰਘ ਤਰਸ, ਆਸਟ੍ਰੇਲੀਆ*

ਅੱਖੀਓ ਨੀ ਮੈਨੂੰ ਲੈ ਜਾਓ ਦੂਰ ਜਿਸ ਥਾਂ ਵਸਣ ਪਿਆਰੇ।
ਉਸ ਥਾਂ, ਜਿਸ ਥਾਂ—ਇੱਕੋ ਨੂਰ, ਸਭ 'ਚੋਂ ਲਿਸ਼ਕਾਂ ਮਾਰੇ।

ਉਸ ਥਾਂ, ਜਿਸ ਥਾਂ—ਵਿੱਥ ਨਾ ਦਿਸੇ ਜੀਣ ਮੌਤ ਵਿੱਚ ਰਾਈ।
ਉਸ ਥਾਂ, ਜਿਸ ਥਾਂ—ਮੁਕ ਜਏ ਸਾਰੀ ਨੀਚ ਤੇ ਊਚ ਉਚਾਈ।

ਉਸ ਥਾਂ, ਜਿਸ ਥਾਂ—ਹਰ ਵਿੱਚ ਵਸੇਂ ਇੱਕੋ ਤੂੰ।
ਉਸ ਥਾਂ, ਜਿੱਥੇ ਹਰ ਥਾਂ—ਹੋਵੇਂ ਕੇਵਲ ਤੂਹੀਓਂ ਤੂੰ।

ਉਸ ਥਾਂ, ਜਿਸ ਥਾਂ—ਪਵਣ ਤੇਰਾ ਨਾਂ ਲੈ ਲੈ ਗਾਵੇ।
ਹਰ ਪ੍ਰਕਿਰਤੀ—ਪੱਤਾ ਪੱਤਾ ਨੂਰ ਤੇਰੇ ਵਿੱਚ ਨ੍ਹਾਵੇ।

ਉਸ ਥਾਂ, ਜਿਸ ਥਾਂ—ਕੋਈ ਕਿਸੇ ਤੋਂ ਵੱਖ ਨਾ ਹੋਵੇ।
ਉਸ ਥਾਂ, ਜਿਸ ਥਾਂ—ਹਰ ਸ਼ੈ ਅੰਦਰ ਰੱਖ ਤੇਰੀ ਹੋਵੇ।

ਉਸ ਥਾਂ, ਜਿਸ ਥਾਂ—ਹਰ ਵਸਤੂ ਵਿੱਚ ਤੂਹੀਓਂ ਵੱਸੇਂ।
ਹਰ ਇੱਕ ਫੁੱਲ ਦੇ ਖਿੜਦੇ ਖੇੜੀਂ, ਤੂਹੀਓਂ ਏਕ ਵਿਗਸੇਂ।

ਉਸ ਥਾਂ, ਜਿਸ ਥਾਂ—ਹਰ ਰੱਤ ਰਚਣੀ ਤੂਹੀਓਂ ਲਾਲੀ।
ਕੋਈ ਕਿਸੇ ਨੂੰ ਕੋਈ ਨਾ ਲੱਗੇ, ਹਰ ਵਿੱਚ ਤੂਹੀਓਂ ਦਏਂ ਦਖਾਲੀ।

ਉਸ ਥਾਂ, ਜਿਸ ਥਾਂ—ਤੂਹੀਓਂ ਕੇਂਦਰ ਬਿੰਦੂ ਦੀਸੇਂ।
ਰਿਸ਼ਮਾਂ ਥਾਣੀ, ਹਰ ਵਸਤੂ ਵਿੱਚ, ਤੂਹੀਓਂ ਥੀਸੇਂ।

ਉਸ ਥਾਂ, ਜਿਸ ਥਾਂ—ਇਹ ਚੰਨ ਸੂਰਜ ਭੇਦ ਦਾ ਹੋਵੇ।
ਆਕਾਸ ਪਤਾਲਾ ਸੱਭ ਇੱਕੋ ਹੋਵੇ।

ਉਸ ਥਾਂ, ਜਿਸ ਥਾਂ—ਇਹ ਰੁੱਖੀਂ ਬੇਲੀਂ, ਹੋਏ ਇੱਕੋ ਬੋਲੀ।
ਉਸ ਥਾਂ, ਜਿਸ ਥਾਂ—ਹਰ ਧਿਰ ਤੂੰ ਅਪਣੱਤ ਹੈ ਘੋਲੀ।

ਉਸ ਥਾਂ, ਜਿਸ ਥਾਂ—ਤੁਧ ਬਿਨ ਕੋਈ ਪਹਿਚਾਨ ਨਾ ਹੋਵੇ।
ਨਾ ਹੋਵੇ ਜੇ ਇਹ ਵਿਸ਼ਵਾਸ ਫੇਰ ਕਦੇ ਕਲਿਆਨ ਨਾ ਹੋਵੇ।

ਅੱਖੀਓ ਨੀ ਮੈਨੂੰ ਲੈ ਜਾਓ ਦੂਰ ਜਿਸ ਥਾਂ ਵਸਣ ਪਿਆਰੇ।
ਉਸ ਥਾਂ, ਜਿਸ ਥਾਂ—ਇੱਕੋ ਨੂਰ, ਸਭ 'ਚੋਂ ਲਿਸ਼ਕਾਂ ਮਾਰੇ।



## ਘਰ ਘਰ ਦੱਸਦਾ ਫਿਰਾਂ

*—ਅਮਰੀਕ ਸਿੰਘ*

ਸੱਚੇ ਪਾਤਸ਼ਾਹਾਂ ਦਿੱਤੇ ਸਨਮਾਨ ਘਰ ਘਰ ਦੱਸਦਾਂ ਫਿਰਾਂ।
ਸਾਰੇ ਜੱਗ ਨਾਲੋਂ ਕੀਤੀ ਉੱਚੀ ਸ਼ਾਨ ਘਰ ਘਰ ਦੱਸਦਾ ਫਿਰਾਂ।

ਸਿਰੇ ਉੱਤੇ ਰੱਖੀ ਉਹਨਾਂ ਸੁੱਖਾਂ ਭਰੀ ਲੋਈ ਏ,
ਅਜ ਮੇਰੇ ਜਿਹਾ ਨਾ ਜਹਾਨ ਉਤੇ ਕੋਈ ਏ,
ਆਪ ਹੋਏ ਮੇਰੇ ਉੱਤੇ ਮਿਹਰਬਾਨ ਘਰ ਘਰ ਦੱਸਦਾ ਫਿਰਾਂ।

ਮਿਹਰਬਾਨੀ ਤੁਸਾਂ ਦੀ ਨਾ ਕੋਈ ਪਾਰਾਵਾਰ ਏ,
ਵਾਲ ਵਾਲ ਮੇਰਾ ਹੋਇਆ ਸ਼ੁਕਰ ਗੁਜ਼ਾਰ ਏ,
ਨਹੀਂ ਛੱਡਿਆ ਉਦਾਸੀ ਦਾ ਨਿਸ਼ਾਨ ਘਰ ਘਰ ਦੱਸਦਾ ਫਿਰਾਂ।

ਉਹਨਾਂ ਜਿਹਾ ਕਿਹੜੇ ਦਵੇ ਮਾਲ ਜੋ ਨਿਮਾਣਿਆਂ,
ਗੁਣ-ਰਹਿਤ ਮੇਰੇ ਜਿਹਾਂ ਤਾਂਈਂ ਪਰਵਾਨਿਆਂ,
ਦੱਸ ਸਕੇ ਨਾ ਨਿਗੁਣੀ ਇਹ ਜ਼ਬਾਨ ਘਰ ਘਰ ਦੱਸਦਾਂ ਫਿਰਾਂ।

ਦੀਨਾਂ ਦੇ ਦਿਆਲ ਐਵੇਂ ਲੋਕੋ ਅਖਵਾਂਦੇ ਨਹੀਂ,
ਕੋਝਿਆਂ ਕਰੂਪਾਂ ਨੂੰ ਵੀ ਭੁੱਲ ਕਦੇ ਜਾਂਦੇ ਨਹੀਂ,
ਮੇਰੇ ਜਿਹਾਂ ਨੂੰ ਵੀ ਘੁੱਟ ਗਲੇ ਲਾਣ, ਘਰ ਘਰ ਦੱਸਦਾ ਫਿਰਾਂ।

ਕੌਣ ਕਹੇ ਸਾਰਿਆਂ ਦੇ ਦਿਲਾਂ ਦੀ ਨਹੀਂ ਜਾਣਦੇ,
ਮਾੜਿਆਂ ਨਿਮਾਣਿਆਂ ਦੀ ਨਬਜ਼ ਪਛਾਣਦੇ,
ਤਾਂਹੀ ਕਹੀਏ ਤੁਸੀਂ ਬੜੇ ਹੋ ਮਹਾਨ ਘਰ ਘਰ ਦੱਸਦਾ ਫਿਰਾਂ।

ਘੱਟੇ ਵਿੱਚ ਰੁਲਦੇ ਨੂੰ ਉਹਨਾਂ ਨੇ ਉਠਾਇਆ ਏ,
ਝਾੜ ਪੂੰਝ ਕਰ ਦਿੱਤੀ ਕਲਪ ਇਹ ਕਾਇਆ ਏ,
ਮੇਰੇ ਸੀਨੇ ਵਿੱਚ ਰੀਝਾਂ ਨਾ ਸਮਾਣ ਘਰ ਘਰ ਦੱਸਦਾ ਫਿਰਾਂ।

ਉਹਨਾਂ ਦਾ ਜੋ ਹੋਵੇ ਕੋਈ ਕਸਰ ਨਾ ਛੱਡਦੇ,
ਫਿਕਰਾਂ ਤੇ ਡਰਾਂ ਦੀਆਂ ਜੜ੍ਹਾਂ ਮੁੱਢੋਂ ਵੱਢਦੇ,
ਦੂਰ ਰਹਿਣ-ਵਾਲੇ ਸਦਾ ਪਛਤਾਣ ਘਰ ਘਰ ਦੱਸਦਾ ਫਿਰਾਂ।

# ਹੋਲਾ ਭੈਣੀ ਸਾਹਿਬ ਦਾ

(ਸੰਖੇਪ ਵਿਵਰਣ)

ਸ੍ਰੀ ਭੈਣੀ ਸਾਹਿਬ ਵਿੱਚ ਨਾਮਧਾਰੀ ਸੰਗਤਾਂ ਵਲੋਂ ੬-੭-੮-੯- ਮਾਰਚ ਨੂੰ ਹੋਲਾ ਮਹੱਲਾ ਸਮਾਗਮ ਬਹੁਤ ਸ਼ਰਧਾ ਅਤੇ ਅਨੁਸ਼ਾਸਨ ਵਿੱਚ ਮਨਾਇਆ ਗਿਆ। ਹੋਲਾ ਪੁਰਬ ਦੇ ਨਾਲ ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਨਮ ਪੁਰਬ ਵੀ ਜੁੜੇ ਹੁੰਦੇ ਹਨ। ਜਿਵੇਂ ਕਿ ਨਾਮਧਾਰੀ ਹੋਲਿਆਂ ਦੀ ਇਹ ਵਿਸ਼ੇਸ਼ਤਾ ਹੁੰਦੀ ਹੈ ਕਿ ਇਸ ਦਾ ਮੁਖ ਆਕਰਸ਼ਨ ਤਾਂ ਸਤਿਗੁਰੂ ਜੀ ਦੇ ਦਰਸ਼ਨ ਹੁੰਦਾ ਹੈ। ਇਸ ਵਾਰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਹਾਜ਼ਰੀ ਸਾਰੇ ਸਮਿਆਂ ਦੇ ਰਿਕਾਰਡ ਤੋੜਦੀ ਸੀ।

ਆਸਾ ਦੀ ਵਾਰ ਦੇ ਕੀਰਤਨ ਵਿੱਚ ਸੰਗਤਾਂ ਸਵੇਰ ਤੜਕੇ ਤਿੰਨ ਵਜੇ ਤੋਂ ਪੁਜਣੀਆਂ ਸ਼ੁਰੂ ਹੁੰਦੀਆਂ ਅਤੇ ਚਾਰ ਵਜੇ ਤਕ ਪੰਡਾਲ ਭਰ ਜਾਂਦਾ। ਇਸ ਤੋਂ ਪਹਿਲਾਂ ਹਰ ਕੋਈ ਇਸੇ ਆਹਰ ਵਿੱਚ ਸੀ ਕਿ ਪਹਿਲਾਂ ਕੇਸਾਂ ਸਮੇਤ ਇਸ਼ਨਾਨ ਕਰ ਲਵੇ ਅਤੇ ਆਪਣਾ ਆਸਨ ਦੀਵਾਨ ਵਿੱਚ ਗ੍ਰਹਿਣ ਕਰੇ। ਬਹੁਤ ਲੰਮੀਆਂ ਸੰਗਤਾਂ ਦੀਆਂ ਦੋਹਰੀਆਂ ਤੀਹਰੀਆਂ ਲਾਈਨਾਂ (ਮਾਈ ਭਾਈ ਵੱਖ ਵੱਖ) ਇਵੇਂ ਨਜ਼ਾਰਾ ਪੇਸ਼ ਕਰਦੀਆਂ ਸਨ ਜਿਵੇਂ ਸਾਗਰ ਵਿੱਚ ਨਦੀਆਂ ਸਮਾ ਰਹੀਆਂ ਹੋਣ। ਆਸਾ ਦੀ ਵਾਰ ਦਾ ਕੀਰਤਨ ਧੁਰ ਹਿਰਦੇ ਨੂੰ ਅੰਦੋਲਿਤ ਕਰਦਾ ਅਤੇ ਬਾਣੀ ਦਾ ਭਾਵ ਸਰੀਰ ਨੂੰ ਝੰਜੋੜਦਾ। ਦੁਪਹਿਰ ਬਾਦ ਫਿਰ ਹਜ਼ੂਰੀ ਦੀਵਾਨ ਵਿੱਚ ਇਕ ਘੰਟਾ ਨਾਮ ਸਿਮਰਨ ਦੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰਿਕਾਰਡ ਹੋਇਆ ਉਪਦੇਸ਼ ਸੰਗਤਾਂ ਸਰਵਣ ਕਰਦੀਆਂ। ਉਪਰੰਤ ਰਾਗੀ ਸਿਘਾਂ ਦੀ ਕੀਰਤਨ ਮੁੜ ਹਿਰਦੇ ਸਪਰਸ਼ ਕਰਦਾ ਹਲੂਣਦਾ ਮਾਨੋ ਅੰਮ੍ਰਿਤ ਦੀ ਵਰਖਾ ਹੋ ਰਹੀ ਹੈ। ਨਿਸ਼ਚੇ ਹੀ ਗੁਰਮੁਖ ਪਿਆਰੇ ਇਕ ਅਲੌਕਿਕ ਸੰਸਾਰ ਵਿੱਚ ਵਿਚਰਦੇ ਅਨੁਭਵ ਕਰਦੇ। ਹਜ਼ੂਰੀ ਦੀਵਾਨ ਦੇ ਵਿਚਲੇ ਸਮੇਂ ਵਿੱਚ ਢੋਲਕ ਛੈਣਿਆਂ ਨਾਲ ਹੱਲੇ ਦੇ ਦੀਵਾਨਾਂ ਦੀ ਛਹਿਬਰ ਲਗਦੀ ਅਤੇ ਇਕ ਤੋਂ ਬਾਦ ਇਕ ਜਥੇਦਾਰ ਆਪਣੀਆਂ ਧਾਰਨਾ ਨਾਲ ਤੇ ਵਿਆਖਿਆ ਨਾਲ ਸੰਗਤਾਂ ਨੂੰ ਕੀਲ ਕੇ ਰੱਖ ਦਿੰਦੇ। ੭ ਤਾਰੀਖ ਸ਼ਾਮ ਨੂੰ ਇਕ ਕਵੀ ਦਰਬਾਰ ਹੋਇਆ ਜਿਸ ਵਿੱਚ ਕਵੀਆਂ ਨੇ ਵੰਨ ਸੁਵੰਨੇ ਵਿਸ਼ਿਆਂ ਤੇ ਸ਼ਬਦਾਂ ਨੂੰ ਕਲਾਮਈ ਢੰਗ ਨਾਲ ਜੋੜ ਕੇ ਸਮਾਂ ਬੰਨਿਆਂ। ਨਿਰਧਾਰਤ ਸਮੇਂ ਤਕ ਸਾਰੇ ਕਵੀ ਭੁਗਤੇ ਨਹੀਂ ਸਨ ਕਿ ਮੁੜ ਦੀਵਾਨ ਸ਼ੁਰੂ ਹੋ ਗਏ। ਅਗਲੀ ਸ਼ਾਮ ਨੂੰ ਛੋਟੇ ਬਚਿਆਂ ਦੇ ਦੀਵਾਨ ਸਨ। ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਜੀ ਦੇ ਤਿਆਰ ਕੀਤੇ ਇਹਨਾਂ ਛੋਟੇ ਬਚਿਆਂ ਨੇ ਕਮਾਲ ਦਾ ਦੀਵਾਨ ਲਾਇਆਂ। ਇਹਨਾਂ ਦੇ ਦੀਵਾਨ ਵਿੱਚ ਹਾਜ਼ਰੀ ਮੁੜ ਸਿਖਰਾਂ ਤੇ ਸੀ। ਸ਼ਬਦ, ਰਾਗ, ਤਾਲ ਲੈਅ ਦੇ ਉਸਤਾਦ ਇਹ ਨਿਕੇ ਨਿਕੇ ਬੱਚੇ ਇਵੇਂ ਲਗ ਰਹੇ ਸਨ ਜਿਵੇਂ ਬਹੁਤ ਸਾਰੇ (ਸ਼ਹੀਦ) ਬਿਸ਼ਨ ਸਿੰਘ ਇਕੱਠੇ ਹੋਏ ਹੋਣ। ਜਿਵੇਂ ਚਿੱਟੇ ਗੁਲਾਬ ਦੇ ਫੁੱਲਾਂ ਦਾ ਬਾਗ ਹੋਵੇ।

੮ ਮਾਰਚ ਨੂੰ ਦੁਪਹਿਰ ਦੇ ਦੀਵਾਨ ਵਿੱਚ ਪ੍ਰਸਿੱਧ ਲੇਖਕ ਡਾ. ਅਮਰ ਭਾਰਤੀ ਦਾ ਵਿਸ਼ੇਸ਼ ਸਨਮਾਨ ਹੋਇਆ ਸਤਿਗੁਰੂ ਜੀ ਨੇ ਭਾਰਤੀ ਜੀ ਨੂੰ ਸਾਹਿਤ ਮਾਰਤੰਡ ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਪ੍ਰੋ. ਪ੍ਰੀਤਮ ਸਿੰਘ ਜੀ, ਡਾ. ਰਤਨ ਸਿੰਘ ਜੱਗੀ, ਡਾ. ਸਤਿੰਦਰ ਸਿੰਘ, ਡਾ. ਮਦਨ ਲਾਲ ਹਸੀਜਾ ਵੀ ਇਸ ਅਵਸਰ ਤੇ ਆਏ ਸਨ। ਸਭ ਦਾ ਮਾਨ ਸਨਮਾਨ ਕੀਤਾ ਗਿਆ। ਅੰਤਲੇ ਦਿਨ ਸਵੇਰੇ ਆਸਾ ਦੀ ਵਾਰ ਕੀਰਤਨ ਬਾਦ ਬਹੁਤ ਸਾਰੇ ਨੌਜਵਾਨ ਜੋੜਿਆਂ ਦਾ ਸਾਦਾ ਢੰਗ ਨਾਲ ਅਨੰਦ ਕਾਰਜ ਹੋਇਆ ਅਤੇ ਉਹਨਾਂ ਗ੍ਰਹਿਸਥ ਮਾਰਗ ਵਿੱਚ ਪ੍ਰਵੇਸ਼ ਕੀਤਾ। ਇਹਨਾਂ ਦਿਨਾਂ ਵਿੱਚ ਅਤੁੱਟ ਲੰਗਰ ਚਲਦਾ ਰਿਹਾ। ਸੰਤ ਜਸਵੰਤ ਸਿੰਘ (ਅਫਰੀਕਾ ਵਾਲੇ) ਅਤੇ ਬੀਬੀ ਨਰਿੰਦਰ ਕੌਰ ਪਰਿਵਾਰ ਵਲੋਂ ਹੋਲੇ ਦੀ ਮਾਇਕ ਸੇਵਾ ਕੀਤੀ ਗਈ। ਉਹਨਾਂ ਦੇ ਸਪੁਤਰ ਸ. ਸੁਰ ਅੰਮ੍ਰਿਤ ਸਿੰਘ ਅਮਰੀਕਾ ਤੋਂ ਪਰਿਵਾਰ ਸਮੇਤ ਆਏ ਸਨ। ਬਦੇਸ਼ਾਂ ਤੋਂ ਬਹੁਤ ਸੰਗਤ ਆਈ, ਇੰਗਲੈਂਡ ਤੋਂ ਵਿਸ਼ੇਸ਼ ਜਹਾਜ਼ ਤੇ ਸੈਂਕੜਿਆਂ ਦੀ ਗਿਣਤੀ ਵਿੱਚ ਸੰਗਤ ਆਈ। ਯੂ.ਕੇ. ਦੇ ਪ੍ਰਧਾਨ, ਯੂ.ਕੇ. ਸ਼ਹਿਰਾਂ ਦੇ ਪ੍ਰਧਾਨ ਸੂਬੇ ਹੁਮ ਹੁਮਾ ਕੇ ਪੁੱਜੇ। ਯੂ.ਕੇ. ਦੇ ਨੌਜਵਾਨ ਨਾਮਧਾਰੀ ਸਿੰਘਾਂ ਨੇ ਰਸ ਭਿੰਨਾ ਕੀਰਤਨ ਵੀ ਕੀਤਾ। 'ਸਤਿਜੁਗ' 'ਵਰਿਆਮ' ਅਤੇ ਵਰਤਮਾਨ ਹਿੰਦੁਸਤਾਨ ਅਖਬਾਰਾਂ ਦੇ ਵਿਸੇਸ਼ ਸਟਾਲ ਵੀ ਲੱਗੇ। ਸ੍ਰੀ ਭੈਣੀ ਸਾਹਿਬ ਦੀਆਂ ਨਵੀਨ ਉਸਰੀਆਂ ਕਾਲੋਨੀਆਂ ਸਮੇਤ ਸਾਰਾ ਭੈਣੀ ਸਾਹਿਬ ਸਫੈਦ ਬਸਤਰ ਧਾਰੀ ਨਾਮਧਾਰੀ ਸੰਗਤਾਂ ਨਾਲ ਨੱਕੋ ਨਕ ਭਰਿਆ ਸੀ।

ਸਤਿਗੁਰੂ ਜੀ ਨੇ ਸੰਗਤਾਂ ਨੂੰ ਆਗਿਆ ਕੀਤੀ ਕਿ ਹਰ ਵਿਅਕਤੀ ਘੱਟੋ ਘੱਟ ਇਕ ਘੰਟਾ ਨਾਮ ਸਿਮਰਨ ਜ਼ਰੂਰ ਰੋਜ਼ਾਨਾ ਕਰੇ ਅਤੇ ਹਰ ਟੱਬਰ ਮਹੀਨੇ 'ਚ ਘੱਟੋ ਘੱਟ ਇਕ ਪਾਠ ਸ੍ਰੀ ਆਦਿ ਗ੍ਰੰਥ ਜਾਂ ਦਸਮ ਗ੍ਰੰਥ ਸਾਹਿਬ ਦਾ ਜ਼ਰੂਰ ਕਰੇ।

ਨਾਮਧਾਰੀ ਦਰਬਾਰ ਅਤੇ ਨਾਮਧਾਰੀ ਵਿਦਿਅਕ ਜਥਿਆਂ ਦੀਆਂ ਇਕਤ੍ਰਤਾਵਾਂ ਹੋਈਆਂ। ਨਾਮਧਾਰੀ ਵਿਦਿਅਕ ਜਥੇ ਸਿੰਘ ਅਤੇ ਇਸਤ੍ਰੀ ਵਿੰਗ ਸੇਵਾ ਕਾਰਜਾਂ ਵਿੱਚ ਸਦਾ ਤੱਤਪਰ ਰਹੇ। ਹੋਰ ਵੀ ਬਹੁਤ ਕੁਝ ਲਿਖਤ ਯੋਗ ਸੀ। ਇਹ ਹੋਲਾ ਮਹੱਲਾ ਅਮਿਟ ਛਾਪ ਛੱਡ ਗਿਆ।

## ਉਸਤਾਦ ਵਿਲਾਇਤ ਹੁਸੈਨ ਖਾਂ

ਸੰਗੀਤ ਦਾ ਸੂਰਜ 'ਆਫਤਾਬੇ ਮੌਸੀਕੀ' ਜਿਹਿਆਂ ਉਪਾਧੀਆਂ ਨਾਲ ਸਨਮਾਨਿਤ ਉਸਤਾਦ ਵਲਾਇਤ ਖਾਂ ਸਾਹਿਬ ੧੩ ਮਾਰਚ ੨੦੦੪ ਨੂੰ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਗਏ ਹਨ। ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕ੍ਰਿਪਾ ਨਾਲ ਅਜਿਹੇ ਮਹਾਨ ਕਲਾਕਾਰ ਦੇ ਸਿਤਾਰ ਵਾਦਨ ਸੁਨਣ ਦਾ ਅਵਸਰ ਵੀ ਮਿਲਿਆ ਉਹਨਾਂ ਦੇ ਦਰਸ਼ਨ ਕਰਨ ਅਤੇ ਵਾਰਤਾਲਾਪ ਕਰਨ ਦਾ ਵੀ। ਖਾਂ ਸਾਹਿਬ ਦਾ ਨਾਮ ਸਿਤਾਰ ਸਾਜ਼ ਦਾ ਸਮਾਨਰਥੀ ਹੀ ਹੋ ਗਿਆ ਹੈ।

ਸਿਤਾਰ ਉਹਨਾਂ ਦੀ ਛੋਹ ਨੂੰ ਉਡੀਕਦੀ ਅਤੇ ਕੇਵਲ ਸੰਪਰਕ ਮਾਤਰ ਨਾਲ ਗਾਉਣ ਲਗ ਪੈਂਦੀ। ਕਈ ਪ੍ਰਕਾਰ ਦੇ ਰੰਗ ਬਖੇਰਦੀ। ਲਖੂਖਾਂ ਲੋਕ ਦੇਸ਼ ਵਿਦੇਸ਼ ਵਿੱਚ ਉਹਨਾਂ ਦੇ ਸੰਗੀਤ ਦੇ ਦੀਵਾਨੇ ਸਨ। ਉਹਨਾਂ ਦੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਮਹਾਨ ਆਸਥਾ ਅਤੇ ਮੁਹੱਬਤ ਸੀ। ਇਸੇ ਹੀ ਕਾਰਨ ਉਹ ਵੱਡੇ ਵੱਡੇ ਸ਼ਹਿਰਾਂ ਦਾ ਸੁਖ ਤਿਆਗ ਕੇ ਸ੍ਰੀ ਭੈਣੀ ਸਾਹਿਬ ਵਰਗੇ ਪਿੰਡ ਵਿੱਚ ਪਰਿਵਾਰ ਸਹਿਤ ਆਣ ਕੇ ਕਈ ਕਈ ਦਿਨ ਸਤਿਗੁਰੂ ਜੀ ਦੀ ਸੰਗਤ ਕਰਦੇ। ਇਥੋਂ ਦਾ ਸੰਗੀਤ ਵਿੱਚ ਰੰਗਿਆ ਮਾਹੌਲ ਹੋਰ ਸੁਗੰਧਤ ਹੁੰਦਾ ਅਤੇ ਕਈ ਕਈ ਦਿਨ ਰਾਤਾਂ ਸੰਗੀਤ ਗੋਸ਼ਟੀਆਂ ਚਲਦੀਆਂ ਰਹਿੰਦੀਆਂ। ਸਤਿਗੁਰੂ ਜੀ ਨਾਲ ਉਹ ਅੰਦਰਲੀਆਂ ਅਧਿਆਤਮਕ ਗਲਾਂ ਵੀ ਕਰਦੇ ਅਤੇ ਤ੍ਰਿਪਤ ਹੁੰਦੇ। ਸਤਿਗੁਰੂ ਜੀ ਦੇ ਪਿਆਰ ਵਿੱਚ ਉਹ ਹਰਿਆਣੇ ਦੇ ਇਕ ਪਿੰਡ ਵਿੱਚ ਪਰਿਵਾਰ ਨਾਲ ਇਕ ਕਿਸਾਨ ਦੇ ਘਰ ਵਿੱਚ ਆਪਣੇ ਹੀ ਘਰ ਵਾਂਗ ਰਹੇ। ਇਥੇ ਆਣ ਕੇ ਆਪ ਪਿੰਡ ਦੇ ਲੋਕਾਂ ਨੂੰ ਸਿਤਾਰ ਸੁਣਾਉਂਦਿਆ ਅਤੇ ਪ੍ਰਸੰਸਾਂ ਲੈਂਦਿਆਂ ਉਹ ਖੁਸ਼ ਹੁੰਦੇ। ਉਸਤਾਦ ਵਲਾਇਤ ਖਾਂ ਸਾਹਿਬ ਦੀ ਅਮਰ ਕਥਾ ਲੰਬੀ ਹੋ ਸਕਦੀ ਹੈ ਇਹ ਕਿਸੇ ਹੋਰ ਸਮੇਂ ਛੇੜੀ ਜਾਵੇਗੀ। ਅਜੇ ਤਾਂ ਅਸੀਂ ਸੰਗੀਤ ਜਗਤ ਦੇ ਇਸ ਮਹਾਨ ਨੁਕਸਾਨ ਅਤੇ ਦੁਖ ਵਿੱਚ ਸ਼ਾਮਲ ਹਾਂ। ਸਤਿਗੁਰੂ ਉਹਨਾਂ ਨੂੰ ਜੱਨਤ ਨਸੀਬ ਤਾਂ ਕੀਤੀ ਹੀ ਹੋਵੇਗੀ। *—ਜਗਦੀਸ਼ ਸਿੰਘ*

ਮਿੰਨੀ ਕਹਾਣੀ

## ਨਸ਼ਿਆਂ ਦੀ ਗੱਡੀ/*ਕਰਮ ਸਿੰਘ ਵਕੀਲ*

ਅੱਜ ਕਚਿਹਰੀਓਂ ਭਾਬੀ ਨਾਲ ਮੁੜਦਿਆਂ ਕ੍ਰਿਪਾਲ ਦਾ ਮਨ ਬਹੁਤ ਉਦਾਸ ਸੀ ਤੇ ਉਹ ਕੋਈ ਗੱਲ ਨਹੀਂ ਸੀ ਕਰ ਰਿਹਾ। ਉਸ ਦੀਆਂ ਅੱਖਾਂ ਸੜਕ ਤੇ ਗੱਡੀਆਂ ਸਨ ਤੇ ਬੀਤੇ ਭੈੜੇ ਦਿਨਾਂ ਦਾ ਦ੍ਰਿਸ਼ ਉਸ ਦੀਆਂ ਅੱਖਾਂ ਅੱਗੇ ਫਿਲਮ ਵਾਂਗੂੰ ਚੱਲ ਰਿਹਾ ਸੀ। ਪ੍ਰੀਤਮ ਵੀਰ ਨੇ ਮੰਡੀ ਚੋਂ ਆੜ੍ਹਤੀ ਪਾਸੋਂ ਕਣਕ ਦੇ ਪੈਸੇ ਲਏ ਤੇ ਛੋਟੇ ਕ੍ਰਿਪਾਲ ਨੂੰ ਪੈਸੇ ਦੇ ਕੇ ਚੰਡੀਗੜ੍ਹ, ਫਰਨੀਚਰ ਮਾਰਕੀਟ ਤੋਂ ਇਕ ਵਧੀਆ ਸੋਫਾ ਵੇਖ ਕੇ ਬਣਾਉਣਾ ਦੇਣ ਲਈ ਭੇਜਿਆ ਨਾਲ ਹੀ ਉਸ ਨੂੰ ਸਖਤੀ ਨਾਲ ਕਿਹਾ ਕਿ ਜਲਦੀ ਪਿੰਡ ਪਰਤੇ। ਪਰ ਅੱਗੋਂ ਜਾਂਦੇ ਜਾਂਦੇ ਪ੍ਰੀਤਮ ਨੂੰ ਕ੍ਰਿਪਾਲ ਮਸ਼ਖਰੀ ਕਰ ਗਿਆ ਕਿ, "ਵੀਰ! ਖਰਗੋਸ਼ ਵਾਂਗ ਦੌੜੀਂ ਅਸੀਂ ਤਾਂ ਕੱਛੂ ਵਾਂਗ ਹੌਲੀ ਹੌਲੀ ਆਉਂਣੈ..ਪਰ ਤੂੰ ਕਿਧਰੇ ਸੌਂ ਨਾ ਜਾਈਂ।" ਉਸੇ ਅੰਦਾਜ਼ 'ਚ ਪ੍ਰੀਤਮ ਨੇ ਹੱਸ ਕੇ ਕਿਹਾ, "ਉਏ ਛੋਟਿਆ!...ਆਪਾਂ ਜੇ ਸੌਂ ਵੀ ਗਏ ਤਾਂ ਕੱਛੂਆਂ ਦਾ ਕੁਝ ਫਾਇਦਾ ਕਰਾਂਗੇ।..ਤੁਹਾਨੂੰ ਦੌੜ ਜਿੱਤਾ ਦਿਆਂਗੇ।".."ਠੀਕ ਐ ਫੇਰ ਵੇਖਦੇ ਆਂ ਕਿਹੜਾ ਪਹਿਲਾਂ ਘਰ ਅਪੜਦੈ"..ਕਹਿ ਕੇ ਕ੍ਰਿਪਾਲ ਨੇ ਆਪਣੇ ਦੋਸਤ ਮਸਤਾਨ ਨੂੰ ਨਾਲ ਲਿਆ ਤੇ ਫਰਨੀਚਰ ਮਾਰਕੀਟ ਵੱਲ ਹੋ ਤੁਰਿਆ।

ਪ੍ਰੀਤਮ ਨੇ ਆਮ ਵਾਂਗ ਕਾਹਲੀ ਕਾਹਲੀ ਠੇਕੇ ਤੋਂ ਦਾਰੂ ਦਾ ਅਧੀਆ ਲਿਆ ਤੇ ਦੇਖਦੇ ਦੇਖਦੇ ਖਾਲੀ ਕਰਕੇ ਵਾਹੋ-ਦਾਹੀ ਟਰੈਕਟਰ ਦੜਾਉਂਦਾ ਪਿੰਡ ਵੱਲ ਰਵਾਨਾ ਹੋ ਗਿਆ। ਪਿੰਡ ਵੱਲ ਸੜਕ ਮੁੜਦਿਆਂ ਹੀ ਉਸ ਨੇ ਕੋਈ ਵੀ ਸਕੂਟਰ ਜਾਂ ਮੋਟਰ ਸਾਈਕਲ ਨੂੰ ਟਰੈਕਟਰ ਤੋਂ ਅੱਗੇ ਨਾ ਲੰਘਣ ਦਿੱਤਾ। ਘਰ ਵਾਲੀ ਲਈ ਕਰਾਈਆਂ ਕੰਨਾਂ ਦੀਆਂ ਡੰਡੀਆਂ ਜੋ ਉਸ ਆਉਂਦੇ ਹੋਏ ਸੁਨਿਆਰ ਪਾਸੋਂ ਲੈ ਲਈਆਂ ਸਨ ਉਸ ਤਾਈਂ ਪਹੁੰਚਾਉਣ ਦੀ ਵੀ ਉਸਨੂੰ ਕਾਹਲ ਸੀ। ਉਹ ਕ੍ਰਿਪਾਲ ਦੀ ਪੜ੍ਹਾਈ ਤੇ ਛੋਟੀ ਭੈਣ ਦੇ ਵਿਆਹ ਦੇ ਫਿਕਰਾਂ 'ਚ ਐਨਾ ਖੋਹ ਗਿਆ ਕਿ ਉਸ ਨੂੰ ਪਤਾ ਹੀ ਨਾ ਲੱਗਾ ਕਦੋਂ ਪਿੰਡ ਆ ਗਿਆ ਤੇ ਮੋੜ ਤੇ ਟਰੈਕਟਰ ਉਸ ਤੋਂ ਕਾਬੂ ਨਾ ਹੋਇਆ ਤੇ ਟਰੈਕਟਰ ਸਿੱਧਾ ਟਰਾਂਸਫਾਰਮਰ 'ਚ ਜਾ ਟਕਰਾਇਆ। ਘੜੀਆਂ 'ਚ ਹੀ ਸਾਰਾ ਪਿੰਡ ਹਨੇਰੇ 'ਚ ਗੜੂੱਚ ਹੋ ਗਿਆ। ਪੜੋਸੀਆਂ ਨੇ ਆਪਣੇ ਆਪਣੇ ਟਰੈਕਟਰ ਟਰਾਂਸਫਾਰਮਰ ਵੱਲ ਕਰਕੇ ਚਲਾਏ ਤੇ ਰੋਸ਼ਨੀ 'ਚ ਪਤਾ ਲੱਗਿਆ ਕਿ ਪ੍ਰੀਤਮ ਕਰੰਟ ਲੱਗਣ ਨਾਲ ਮੌਕੇ ਤੇ ਹੀ ਮਰ ਗਿਆ ਸੀ। ਟਰੈਕਟਰ ਤੇ ਬਿਜਲੀ ਦੀਆਂ ਤਾਰਾਂ ਵੀ ਡਿੱਗ ਪਈਆਂ ਸੀ। ਤਿੰਨ ਘੰਟੇ ਬਾਅਦ ਦਰਜਨਾਂ ਟੈਲੀਫੋਨ ਕਰਨ ਤੇ ਬਿਜਲੀ ਵਾਲੇ ਤੇ ਪੁਲਿਸ ਵਾਲੇ ਆਏ। ਲਾਸ਼ ਤਾਂ ਦੂਜੇ ਦਿਨ ੪ ਵਜੇ ਮਿਲੀ। ਸਾਰੇ ਪਿੰਡ 'ਚ ਹਾਕਾਕਾਰ ਮਚ ਗਈ। ਪ੍ਰੀਤਮ ਨੇ ਆਪਣਾ ਤੇ ਟਰੈਕਟਰ ਦਾ ਬੀਮਾ ਕਰਾਇਆ ਹੋਇਆ ਸੀ ਅੱਜ ਪੰਜ ਸਾਲ ਦੀ ਮੁਸ਼ੱਕਤ ਬਾਅਦ ਕੇਸ ਜਿੱਤ ਕੇ ਮੁਆਵਜ਼ਾ ਲੈ ਕੇ ਕ੍ਰਿਪਾਲ ਸਿੰਘ ਆਪਣੀ ਭਾਬੀ ਨਾਲ ਪਰਤ ਰਿਹਾ ਸੀ। ਕ੍ਰਿਪਾਲ ਦੇ ਕੰਨਾਂ 'ਚ ਵੀਰ ਦੇ ਬੋਲ ਗੂੰਜ ਰਹੇ ਸਨ, "ਆਪਾਂ ਜੇ ਸੌਂ ਵੀ ਗਏ ਤਾਂ ਕੱਛੂਆਂ ਦਾ ਕੁਝ ਫਾਇਦਾ ਹੀ ਕਰਾਂਗੇ।....ਤੁਹਾਨੂੰ ਦੌੜ ਜਿੱਤਾ ਦਿਆਂਗੇ।" ਦੂਜੇ ਹੀ ਪਲ ਕ੍ਰਿਪਾਲ ਨੂੰ ਪ੍ਰੀਤਮ ਦੇ ਤਿੰਨ ਨਿੱਕੇ ਬੱਚਿਆਂ ਦਾ ਖਿਆਲ ਆਇਆ ਜਿਨ੍ਹਾਂ ਨੂੰ ਹੁਣ ਆਪਣਾ ਪਿਉ ਕਦੀ ਨਹੀਂ ਸੀ ਮਿਲਣਾ। ਪ੍ਰੀਤਮ ਤਾਂ ਨਸ਼ਿਆਂ ਦੀ ਗੱਡੀ ਚੜ੍ਹ ਕ੍ਰਿਪਾਲ ਤੇ ਉਸ ਦੀ ਮਾਂ ਵਰਗੀ ਭਾਬੀ ਨੂੰ ਜ਼ਿੰਦਗੀ ਦੀ ਦੌੜ 'ਚ ਹਰਾ, ਪਤਾ ਨਹੀਂ ਕਿਹੜੇ ਮੁਲਕ ਪੁੱਜ ਗਿਆ ਸੀ।

*—੪੦੯੩ ਮਲੋਆ ਕਲੋਨੀ*
*ਚੰਡੀਗੜ੍ਹ-੧੬੦੦੧੪*

# ਮੇਰਾ ਇਸ਼ਟ—ਸਤਿਗੁਰੂ ਜਗਜੀਤ ਸਿੰਘ ਜੀ

*—ਤਰਸੇਮ ਸਿੰਘ ਨਾਮਧਾਰੀ*

ਸਤਿਗੁਰੂ ਜਗਜੀਤ ਸਿੰਘ ਜੀ ਦਾ ਮੈਂ ਇਤਨਾ ਰਿਣੀ ਹਾਂ ਜਿਸਨੂੰ ਪੂਰਾ ਪੂਰਾ ਤਾਂ ਸ਼ਬਦਾਂ ਵਿੱਚ ਨਹੀਂ ਲਿਖਿਆ ਜਾ ਸਕਦਾ ਹੈ, ਪਰ ਜਿਤਨਾ ਕੁ ਯੋਗਤਾ ਹੈ ਉਹ ਇਸ ਤਰ੍ਹਾਂ ਹੈ ਕਿ ਸਭ ਤੋਂ ਪਹਿਲਾਂ ਤਾਂ ਇਹ ਕਿ ਜੋ ਸਤਿਗੁਰੂ ਸਿੱਖ ਨੂੰ ਨਾਮ ਧਨ ਦਿੰਦਾ ਹੈ ਇਹ ਹੋਰ ਕਿਸੇ ਕੋਲ ਹੈ ਹੀ ਨਹੀਂ, ਇਸ ਦੇ ਤੁੱਲ ਹੋਰ ਕੋਈ ਵੱਡਮੁਲੀ ਸ਼ੈ ਹੀ ਨਹੀਂ। ਦੂਸਰੇ ਨੰਬਰ ਤੇ 'ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣ ਨਾ ਜਾਇ' ਵਾਲੀ ਜੋ ਗੱਲ ਹੈ ਉਸ ਦਾ ਵਰਣਨ ਕੀਤਾ ਹੀ ਨਹੀਂ ਜਾ ਸਕਦਾ। ਇਨ੍ਹਾਂ ਆਪ ਹੀ ਕ੍ਰਿਪਾ ਕੀਤੀ ਹੈ ਇਨ੍ਹਾਂ ਦੇ ਸਫਲਾ ਦਰਸ਼ਨਾਂ ਦਾ ਬਹੁਤ ਅਨੰਦ ਮਾਣਿਆ ਹੈ। ਹੁਣ ਜੇਕਰ ਕੋਈ ਘਾਟ ਮਹਿਸੂਸ ਹੁੰਦੀ ਹੈ ਤਾਂ ਸਿਰਫ ਇਹ ਹੀ ਹੈ ਨਹੀਂ। ਇਹ ਤਾਂ ਮੇਰੇ ਨਾਲ ਹਰ ਸਮੇਂ ਹਨ ਮੈਂ ਇਨ੍ਹਾਂ ਤੋਂ ਬਿਨਾਂ ਜੀਅ ਹੀ ਨਹੀਂ ਸਕਦਾ।

ਤੀਸਰੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਅਤੇ ਮੇਰੇ ਪਿਤਾ ਦੇ ਪਰੀਵਾਰ ਵਿੱਚ ਕਿਸੇ ਤਰ੍ਹਾਂ ਦਾ ਦੁੱਖ-ਭੁੱਖ ਰਹਿਣ ਹੀ ਨਹੀਂ ਦਿੱਤਾ। ਇਸ ਦੇ ਵਿੱਚ ਅਤੇ ਮੇਰੇ ਵਿੱਚ ਕਿਸੇ ਵਿਚੋਲੇ ਲਈ ਨਾ ਲੋੜ ਪਈ ਹੈ ਨ ਹੈ। ਇਸ ਦੇ ਬਖਸ਼ਿਸ਼ ਦੇ ਦਰ ਮੇਰੇ ਅਤੇ ਬੱਚਿਆਂ ਲਈ ਸਦਾ ਖੁਲ੍ਹੇ ਰਹੇ ਹਨ ਅਤੇ ਅਰਜ ਕਰਦਾ ਹਾਂ ਕਿ ਰਹਿਣ ਭੀ।

ਮੇਰਾ ਇਸ਼ਟ, ਮੇਰੇ ਬੱਚਿਆਂ ਦਾ ਇਸ਼ਟ, ਇਮਾਨ, ਧਨ-ਦੌਲਤ, ਸਾਡੇ ਆਸਰੇ ਸਾਡੇ ਦਾਤੇ ਅਤੇ ਪ੍ਰਮਾਤਮਾ ਸਿਰਫ ਤੇ ਸਿਰਫ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਜਿੰਨੀ ਨਿਵਾਜ਼ਸ਼ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ ਇਤਨੀ ਕਰਨ ਦੀ ਨ ਤਾਂ ਕਿਸੇ ਕੋਲ ਸਮੱਰਥਾ ਹੈ ਨ ਫਰਾਖ਼-ਦਿਲੀ ਹੈ ਅਤੇ ਨ ਹੀ ਕਿਸੇ ਕੋਲ ਪਿਆਰ। ਫਿਰ ਹੋਰ ਕੋਈ ਕਰ ਹੀ ਨਹੀਂ ਸਕਦਾ। ਮੇਰਾ ਦਾਤਾ ਇਕੋ ਹੀ ਹੈ ਸਤਿਗੁਰੂ ਜਗਜੀਤ ਸਿੰਘ। ਮੈਂ ਇਸ ਦੇ ਦਰ ਦਾ ਬੇਖਰੀਦ ਹਾਂ ਭਿਖਾਰੀ ਹਾਂ। ਪਰ ਇਹ ਅਜਿਹਾ ਦਾਤਾ ਹੈ ਕਿ ਇਸ ਨੇ ਮੇਰੇ ਕੋਲੋਂ ਕੋਈ ਦਾਤ ਲੁਕੋਈ ਹੀ ਨਹੀਂ। ਇਨ੍ਹਾਂ ਦਾ ਅਹਿਸਾਸ ਮੇਰੇ ਰੋਮ ਰੋਮ ਵਿੱਚ ਹੈ। ਇਹ ਹੀ ਮੇਰੀ ਜ਼ਿੰਦਗੀ ਹਨ ਇਹ ਹੀ ਮੇਰੀ ਮੰਜ਼ਲ ਹਨ।

ਇਕ ਛੋਟੀ ਜਿਹੀ ਵਾਕਿਆਤ ਹੈ—

ਸ. ਸਵਰਨ ਸਿੰਘ ਵਿਰਕ ਦਾ ਸਤਿਗੁਰੂ ਜੀ ਨਾਲ ਇਤਨਾ ਪਿਆਰ ਕਰਨਾ ਸਤਿਗੁਰਾਂ ਦੀ ਫਰਾਖਦਿਲੀ, ਪਿਆਰ ਦੀ ਹੀ ਉਪਜ ਹੈ। ਸ. ਗੁਰਮੁੱਖ ਸਿੰਘ ਝੱਬਰ ਬਾਰੇ ਨੇੜੇ ਦੇ ਸੇਵਕਾਂ ਪਰਚਾਰਕਾਂ ਤੋਂ ਸੁਣਦਾ ਰਿਹਾ ਪਰ ਕਦੇ ਮਿਲਿਆ ਨਾ। ਨਵਾਂ ਨਾਮਧਾਰੀ ਸਾਂ। ਪਰ ਜਿਸ ਤਰ੍ਹਾਂ ਦਾ ਜ਼ਾਬਤਾ ਪਸੰਦ, ਸਤਿਗੁਰੂ ਦਾ ਵਿਸ਼ਵਾਸ-ਪਾਤਰ, ਪਿਆਰਾ ਸੇਵਕ ਅਤੇ ਸਿਪਾਹੀ ਇਹ ਸੀ ਇਸ ਦੀ ਮਿਸਾਲ ਹੋਰ ਕਿਤੋਂ ਮਿਲਣੀ ਮੁਸ਼ਕਲ ਹੈ। ਮੇਰੇ ਦਿਲ ਵਿੱਚ ਆਉਣਾ ਕਿ ਸਤਿਗੁਰੂ ਪ੍ਰਤਾਪ ਸਿੰਘ ਨੇ ਇਸ ਆਦਮੀ ਤੇ ਇਤਨਾ ਵਿਸ਼ਵਾਸ ਕੀਤਾ, ਇਤਨੀ ਜ਼ੁੰਮੇਵਾਰੀ ਸੌਂਪੀ, ਸਤਿਗੁਰੂ ਜਗਜੀਤ ਸਿੰਘ ਦੀ ਪਾਲਣਾ ਪੋਸਣਾ ਵਾਸਤੇ ਉਸ ਨੂੰ ਚੁਣਿਆ। ਕੀ ਇਹ ਲੋਕ ਜੋ ਗੱਲਾਂ ਕਰਦੇ ਹਨ ਸਤਿਗੁਰੂ ਪ੍ਰਤਾਪ ਸਿੰਘ ਦੀ ਮੱਤ ਨਾਲੋਂ ਆਪਣੀ ਮੱਤ ਨੂੰ ਉੱਚਾ ਸਮਝਦੇ ਹਨ ? ਇਕ ਇਤਨੇ ਦੂਰ ਅੰਦੇਸ਼ ਸਤਿਗੁਰੂ ਪ੍ਰਤਾਪ ਸਿੰਘ ਦੇ ਕੀਤੇ ਤੇ ਕਿੰਤੂ ਪ੍ਰੰਤੂ ਕਿਉਂ ਕਰਦੇ ਹਨ ? ਮੈਨੂੰ ਇਹ ਭੀ ਨਹੀਂ ਸੀ ਪਤਾ ਕਿ ਜਥੇਦਾਰ ਗੁਰਮੁਖ ਸਿੰਘ ਕਿਥੇ ਰਹਿੰਦੇ ਹਨ ? ਮੇਰੇ ਦਿਲ ਵਿੱਚ ਕਈ ਵਾਰ ਆਈ ਕਿ ਕੁਝ ਸੇਵਕ, ਜਥੇਦਾਰ ਪਰਚਾਰਕ ਹੀ ਜਥੇਦਾਰ ਝੱਬਰ ਦੇ ਉਲਟ ਪ੍ਰਚਾਰ ਕਰਦੇ ਹਨ ਕਦੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਸਨਾ ਤੋਂ ਉਸ ਦੇ ਉਲਟ ਕਦੇ ਕੁਝ ਨਹੀਂ ਸੁਣਿਆ। ਕਿਧਰੇ ਅਜਿਹਾ ਨਾ ਹੋਵੇ ਕਿ ਸੰਸਾਰ ਦਾ ਇਹ ਸੁਭਾਅ ਹੈ ਕਿ ਜੋ ਖਰਾ ਆਦਮੀ ਹੋਵੇ, ਡਿਸਿਪਲਨ ਵਿੱਚ ਰਹਿਣ ਵਾਲਾ-ਰੱਖਣ ਵਾਲਾ, ਸਤਿਗੁਰੂ ਦੇ ਬਚਨਾਂ ਦਾ ਪੈਰਵੀ ਕਰਨ ਕਰਾਉਣ ਵਾਲਾ ਹੋਵੇ, ਗਲਤ ਅਨਸਰਾਂ ਨੂੰ ਖਤਮ ਕਰਨ ਵਾਲਾ ਕਦੇ ਆਮ ਸੰਸਾਰੀਆਂ ਤੋਂ ਵਡਿਆਇਆ ਨਹੀਂ ਜਾਂਦਾ, ਕਿਧਰੇ ਇਥੇ ਭੀ ਅਜਿਹਾ ਨ ਹੋਵੇ ?

ਸੋਚ ਹੀ ਰਿਹਾ ਸਾਂ ਕਦੇ ਹਜ਼ੂਰ ਦੇ ਚਰਨਾਂ ਵਿੱਚ ਅਰਜ਼ ਕਰਾਂਗਾ। ਅੰਤਰਜਾਮੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ ਕਿ "ਤਰਸੇਮ ਅੱਜ ਕਰੀਵਾਲੇ (ਸਿਰਸਾ-ਹਰਿਆਣਾ) ਚਲਣਾ ਹੈ, ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਮਿਲਣ ਜਾਣਾ ਹੈ। ਮੈਂ ਤੇ ਨਹੀਂ ਸਾਂ ਚਾਹੁੰਦਾ ਕਿਸੇ ਜਮੀਨ ਦੇ ਪੈਸੇ ਉਸ ਤੋਂ ਲਏ ਜਾਣ......ਮੈਂ ਤਾਂ ਉਸ ਨੂੰ ਉਵੇਂ ਦੇਣੀ ਚਾਹੁੰਦਾ ਸਾਂ ਪਰ ਕੁਝ ਆਦਮੀਆਂ ਦੀ ਮਰਜ਼ੀ ਸੀ ਕਿ ਉਸ ਤੋਂ ਪੈਸੇ ਲਏ ਜਾਣ ਤਾਂ ਜ਼ਮੀਨ ਉਸ ਦੇ ਨਾਮ ਕਰਵਾਈ ਜਾਵੇ। ਇਨ੍ਹਾਂ ਨੇ ਜਥੇਦਾਰ ਨੂੰ ਕਿਹਾ ਲਗਦਾ ਹੈ। ਮੈਨੂੰ ਲਗਦਾ ਹੈ ਕਿ ਜਥੇਦਾਰ ਇਸ ਕਰਕੇ ਗੁੱਸੇ ਹੋ ਗਿਆ ਹੈ। ਚੱਲ, ਉਸ ਨੂੰ ਜਾ ਕੇ ਕਹਿਕੇ ਆਉਣਾ ਹੈ ਮੇਰੀ ਤੇਰੇ ਤੇ ਕੋਈ ਨਰਾਜਗੀ ਨਹੀਂ ਉਹ ਜ਼ਮੀਨ ਜਿਸਦੇ ਤੂੰ ਚਾਹੇਂ ਨਾਮ ਕਰਵਾ ਲੈ।" ਉਸ ਸਮੇਂ ਇਕੋ ਕਾਰ ਹੁੰਦੀ ਸੀ। ਮੈਂ ਗੁਰਮੁਖ ਸਿੰਘ ਡਰਾਇਵਰ, ਮਹਿੰਦਰ ਸਿੰਘ ਪੂਰਬਾ ਸਤਿਗੁਰੂ ਜੀ ਦੇ ਨਾਲ ਕਰੀਵਾਲੇ ਗਏ। ਸ. ਅਵਤਾਰ ਸਿੰਘ ਝੱਬਰ ਦੇ ਘਰ ਜਾ ਕੇ ਪੁਛਿਆ—ਕਿ ਪਤਾ ਕਰੋ ਕਿ ਗੁਰਮੁਖ ਸਿੰਘ ਝੱਬਰ ਘਰ ਹੈ। ਸੁਨੇਹਾ ਭੇਜੋ ਕਿ ਮੈਂ (ਸਤਿਗੁਰ ਜੀ) ਮਿਲਣ ਆ ਰਿਹਾ ਹਾਂ।

ਗਏ ਤਾਂ ਪਹਿਲੀ ਵਾਰ ਮੈਂ ਦਰਸ਼ਨ ਕੀਤੇ ਮੰਜੇ ਤੇ ਪਏ ੬ ਫੁੱਟ ਤੋਂ ਉਪਰ ਲੰਮੇ ਜੁਆਨ ਦੇ, ਜਿਸ ਦੇ ਸਰੀਰ ਨੂੰ ਬੁਢੇਪੇ ਅਤੇ ਸਤਿਗੁਰੂ ਦੇ ਸਾਧ ਸੰਗਤ ਦੇ ਵਿਛੋੜੇ ਨੇ ਤਾਂ ਝੰਭ ਸੁੱਟਿਆ ਸੀ, ਪਰ ਬਿੱਲੀਆਂ ਅੱਖਾਂ, ਅਵਾਜ਼ ਵਿੱਚ ਗਰਜ, ਸਤਿਗੁਰੂ ਪ੍ਰਤੀ ਸਨੇਹ ਵਿੱਚ ਕੋਈ ਫਰਕ ਨਹੀਂ ਸੀ। ਇਕ ਲੱਤ ਤੇ ਸੱਪ ਨੇ ਡੰਗ ਮਾਰਨ ਕਰਕੇ ਉਹ ਲੱਤ ਸਿੱਧੀ ਨਹੀਂ ਸੀ ਹੋ ਰਹੀ, ਮੰਜਾ ਹੀ ਸਾਥੀ ਬਣਿਆ ਹੋਇਆ ਸੀ। ਘਰੋਂ ਬੀਬੀ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਦੱਸਿਆ ਕਿ ਇਹ ਬਹੁਤ ਸੇਵਾ ਕਰਦੇ ਸਨ। ਡੇਰੇ ਦੇ ਬੱਚਿਆਂ ਨੂੰ ਇਸ਼ਨਾਨ ਕਰੌਣਾ, ਸਿਰ ਵਾਹੁਣਾ ਅਤੇ ਨ੍ਹਾਸ਼ਤਾ ਦੇ ਕੇ ਸਕੂਲ ਜਾਣ ਵਾਲਿਆਂ ਨੂੰ ਸਕੂਲ ਭੇਜਣਾ, ਸਭ ਆਏ ਗਏ ਦੀ ਸੇਵਾ ਸੰਭਾਲ ਕਰਨੀ।

ਸਤਿਗੁਰੂ ਜੀ ਹੁਕਮ ਕੀਤਾ ਕਿ ਜਿਹੜੀ ਫਲਾਣੀ ਜ਼ਮੀਨ ਹੈ ਉਸ ਦਾ ਕੋਈ ਮੈਂ ਲੈਣ ਦੇਣ ਨਹੀਂ ਕਰਨਾ। ਤੁਸੀਂ ਜਿਸ ਦੇ ਨਾਮ ਕਰੌਣੀ ਹੈ ਕਰਵਾ ਲਓ। ਸਤਿਗੁਰੂ ਜੀ ਨਾਲ ਕਾਫੀ ਚਿਰ ਬਚਨ ਬਿਲਾਸ ਹੋਏ। ਦੋਹੀਂ ਪਾਸੀਂ ਬਹੁਤ ਪ੍ਰਸੰਨਤਾ ਹੋਈ। ਝੱਬਰ ਜੀ ਦਾ ਪ੍ਰਭਾਵ ਮੇਰੇ ਤੇ ਬਹੁਤ ਪਿਆ।

ਸਤਿਗੁਰੂ ਜੀ ਫਿਰ ਮੈਨੂੰ ਦੋ ਤਿੰਨ ਵਾਰ ਇਕੱਲੇ ਨੂੰ ਅਤੇ ਇਕ ਵਾਰ ਮੈਨੂੰ ਅਤੇ ਠਾਕਰ ਦਲੀਪ ਸਿੰਘ ਨੂੰ ਭੇਜਿਆ। ਉਸ ਸਮੇਂ ਦੀ ਰੀਕਾਰਡਿੰਗ ਭੈਣੀ ਸਾਹਿਬ ਮੌਜੂਦ ਹੈ ਵੀਡਿਓ ਭੀ ਤੇ ਆਡੀਓ ਭੀ।

ਜਦੋਂ ਮੈਂ ਗਿਆ ਤਾਂ ਜਥੇਦਾਰ ਜੀ ਨੇ ਕਿਹਾ ਕਿ ਭੈਣੀ ਸਾਹਿਬ ਤਾਂ ਦੀਵਾਨਾਂ ਵਿੱਚ ਭੀ ਪਰਚਾਰ ਹੋਣ ਲੱਗ ਪਿਆ ਹੈ ਕਿ ਜਥੇਦਾਰ ਗੁਰਮੁਖ ਸਿੰਘ ਝੱਬਰ ਸਤਿਗੁਰੂ ਜਗਜੀਤ ਸਿੰਘ ਨੂੰ ਬਹੁਤ ਤੰਗ ਕਰਦਾ ਸੀ, ਔਹ ਕਰਦਾ ਸੀ, ਔਹ ਕਰਦਾ ਸੀ। ਮੈਂ ਕਿਹਾ, ਮੈਂ ਸਤਿਗੁਰੂ ਜੀ ਨੂੰ ਅਰਜ ਕਰਾਂਗਾ। ਜਥੇਦਾਰ ਨੇ ਨਾਮਧਾਰੀ ਪਰਚਾਰਕ ਵਿਦਵਾਨ ਦਾ ਨਾਮ ਭੀ ਦੱਸਿਆ ਅਤੇ ਇਹ ਭੀ ਕਿਹਾ ਕਿ ਸਤਿਗੁਰੂ ਜੀ ਭੀ ਉੱਥੇ ਮੌਜੂਦ ਸਨ। ਇਹ ਭੀ ਕਿਹਾ ਕਿ ਸਵਰਨ ਅੱਗੇ ਚਲਾ ਜਾਂਦਾ ਸੀ, ਪਰ ਜਦੋਂ ਅਜਿਹੀਆਂ ਗੱਲਾਂ ਸੁਣੀਆਂ ਤਾਂ ਉਹ ਭੀ ਜਾਣੋਂ ਹਟ ਗਿਆ। ਮੈਂ ਸ੍ਰੀ ਹਜ਼ੂਰ ਦੇ ਚਰਨਾਂ ਵਿੱਚ ਅਰਜ਼ ਕੀਤੀ। ਉਨ੍ਹਾਂ ਫੁਰਮਾਇਆ ਕਿ ਮੇਰੇ ਧਿਆਨ ਵਿੱਚ ਇਹ ਗੱਲ ਆਈ ਨਹੀਂ........ਨਹੀਂ ਤਾਂ ਮੈਂ ਰੋਕ ਦੇਣਾ ਸੀ। ਬੇਸ਼ੱਕ ਮੈਂ ਉਥੇ ਹੀ ਹੋਵਾਂ ਪਰ ਇਹ ਗੱਲ ਮੇਰੇ ਧਿਆਨ ਵਿੱਚ ਨਹੀਂ ਆਈ ਅਤੇ ਇਹ ਭੀ ਹੁਕਮ ਕੀਤਾ ਕਿ ਜਥੇਦਾਰ ਜੀ ਨੂੰ ਕਹਿਣਾ ਕਿ ਅਜਿਹਾ ਹੋਣ ਤੋਂ ਮੈਂ ਅੱਗੋਂ ਤੋਂ ਰੋਕ ਦੇਵਾਂਗਾ। ਹੋਰ ਵੀ ਗੱਲ ਹੋਵੇ ਤਾਂ ਦੱਸਣਾ। ਫਿਰ ਮਿਲਦਿਆਂ ਉਨ੍ਹਾਂ ਬਹੁਤ ਖੁਸ਼ ਹੋਣਾ, ਸਤਿਗੁਰਾਂ ਬਾਰੇ ਪੁਛਣਾ। ਸਤਿਗੁਰੂ ਜੀ ਵੀ ਜਦੋਂ ਇਸ ਇਲਾਕੇ ਵਿੱਚ ਆਉਂਦੇ ਤਾਂ ਜਥੇਦਾਰ ਨੂੰ ਦਰਸ਼ਨ ਦਿੰਦੇ ਅਤੇ ਕਈ ਸਾਖੀਆਂ ਪੁਛਦੇ। ਜਦੋਂ ਕਿਧਰੇ ਮੈਂ ਨਾਲ ਨ ਹੋਵਾਂ ਤਾਂ ਜਥੇਦਾਰ ਨੇ ਪੁਛਣਾ ਕਿ ਤਰਸੇਮ ਨਹੀਂ ਆਇਆ!

ਫਿਰ ਸਤਿਗੁਰੂ ਜੀ ਨੇ ਉਚੇਰਾ ਕਾਰ ਭੇਜਕੇ ਨਾਲ ਸੇਵਾਦਾਰ ਭੇਜਕੇ ਝੱਬਰ ਜੀ ਨੂੰ ਭੈਣੀ ਸਾਹਿਬ ਲਿਆਂਦਾ। ਭੈਣੀ ਸਾਹਿਬ ਦੀ ਨੁਹਾਰ ਵੇਖ ਕੇ ਉਹ ਬਹੁਤ ਖੁਸ਼ ਹੋਏ।

ਅਜਿਹੀ ਸਾਰਥਿਕ ਪਹੁੰਚ ਸਿਰਫ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਹੈ। ਹੋਰ ਕਿਸੇ ਦੀ ਨਹੀਂ। ਇਹ ਸਿਰਫ ਸਤਿਗੁਰੂ ਜੀ ਹੀ ਹਨ ਜੋ ਵਿਛੜਿਆਂ ਨੂੰ ਮੇਲਦੇ ਹਨ, ਨਿਵਾਜਦੇ ਹਨ, ਪਿਆਰਦੇ ਹਨ, ਲਡਾਉਂਦੇ ਹਨ, ਵਡਿਆਉਂਦੇ ਹਨ। ਇਹ ਸਭ ਦੀਆਂ ਊਣਤਾਈਆਂ ਅਣਗੌਲੀਆਂ ਕਰਦੇ ਹਰ ਸੁੱਖ-ਸਹੂਲਤ ਦੇਣ ਲਈ ਤੱਤਪਰ ਰਹਿੰਦੇ ਹਨ ਅਤੇ ਪਿਆਰ ਅਤੇ ਨਿੱਘ ਦੀ ਖੁਰਾਕ ਨਾਲ ਸਿਹਤਮੰਦ ਕਰਦੇ ਹਨ। ਧੰਨ ਹਨ--ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ। ਇਨ੍ਹਾਂ ਦੀ ਚਰਨ ਛੁਹ ਸਦਾ ਪ੍ਰਾਪਤ ਹੁੰਦੀ ਰਹੇ ਅਤੇ ਇਨ੍ਹਾਂ ਵਾਲੀ ਗੱਲ ਸਾਡੇ ਅੰਦਰ ਭੀ ਡੂੰਘੀ ਪਰਵੇਸ਼ ਕਰ ਜਾਵੇ। ਇਹ ਜੋ ਸਾਡੇ ਲਈ ਪੈੜਾਂ ਪਾ ਰਹੇ ਹਨ ਸਾਨੂੰ ਸੋਝੀ ਮਿਲੇ ਸਾਨੂੰ ਉਹ ਪੈੜਾਂ ਦਿਸਦੀਆਂ ਰਹਿਣ ਅਤੇ ਸਹੀ ਪੈੜਾਂ ਦੇ ਨਿਸ਼ਾਨ ਤੇ ਚੱਲ ਸਕੀਏ।

— "ਦੇਹੁ ਸਜਣ ਆਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ।"
— "ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ।"
"ਜੋ ਜੀਅ ਤੁਝ ਤੇ ਬੀਛੁਰੇ ਪਿਆਰੇ
— ਜਨਮਿ ਮਰਹਿ ਬਿਖੁ ਖਾਇ।"

*230 Mountain Berry Road*
*Brampton-Ont.L6RiW3*
*Canada Tel :-905-457-682*

**ਨੋਟ**

ਵਰਿਆਮ ਵਿੱਚ ਆਉਂਦੀ ਡਾਕ ਵਿਚ ਕਈ ਲਿਫਾਫਿਆਂ ਤੇ ਲਗੀ ਗੂੰਦ ਅੰਦਰ ਰੱਖੇ ਕੀਮਤੀ ਕਾਗਜ਼ਾਂ ਨੂੰ ਵੀ ਲਫਾਫੇ ਨਾਲ ਏਨਾ ਚਿੱਪਕਾ ਦਿੰਦੀ ਹੈ ਕਿ ਕਾਗਜ਼ ਲਫਾਫੇ ਤੋਂ ਵੱਖ ਕਰਨ ਲੱਗਿਆਂ ਕਾਫੀ ਮੁਸ਼ਕਲ ਆਉਂਦੀ ਹੈ ਅਤੇ ਕਈ ਕਾਗਜ਼ ਪਾਟ ਕੇ ਨਸ਼ਟ ਹੋ ਜਾਂਦੇ ਹਨ। ਸੋ ਅਜਿਹਾ ਹੋਣ ਤੋਂ ਰੋਕਣ ਵਾਸਤੇ ਗੂੰਦ ਜਾਂ ਹੋਰ ਜੋੜਨ ਵਾਲੀ ਸਮਗਰੀ ਵਾਲੀ ਥਾਂ ਦੇ ਹੇਠ ਇਕ ਹੋਰ ਕਾਗਜ਼ ਰਖਿਆ ਜਾਵੇ ਤਾਂ ਜੋ ਅਸਲੀ ਕਾਗਜ਼ ਨਸ਼ਟ ਹੋਣ ਤੋਂ ਬਚ ਸਕਣ। ਇਹ ਜ਼ਰੂਰੀ ਬੇਨਤੀ ਹੈ ਜੀ। ਕਿਰਪਾ ਕਰਕੇ ਧਿਆਨ ਦੇਣਾ।

*—ਸੰਪਾਦਕ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code 01824

# For Fitting Diesel Engines in Foreign

**&**

**INDIAN CAR BODIES**




*Specialists in :*

## Mercedes Benz Car Repairing

# AMARJIT MOTOR GARAGE

**G.T. Road, Opp. Jalandhar Octroi Post,**

**PHAGWARA**

# ਭਾਸ਼ਾ ਵਿਭਾਗ ਪੰਜਾਬ ਵਲੋਂ ਪਟਿਆਲਾ ਵਿੱਚ ਨਾਮਧਾਰੀ ਲਹਿਰ ਤੇ ਸੈਮੀਨਾਰ

ਪਟਿਆਲਾ—ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ, ਪੰਜਾਬ ਵਲੋਂ ਨਾਮਧਾਰੀ ਦਰਬਾਰ (ਭੈਣੀ ਸਾਹਿਬ) ਦੇ ਸਾਂਝ ਸਹਿਯੋਗ ਨਾਲ ੨੦ ਤੇ ੨੧ ਫਰਵਰੀ, ੨੦੦੪ ਨੂੰ "ਨਾਮਧਾਰੀ ਲਹਿਰ ਵਲੋਂ ਦੇਸ਼ ਦੀ ਆਜ਼ਾਦੀ ਲਈ ਪਾਏ ਗਏ ਯੋਗਦਾਨ" ਵਿਸ਼ੇ ਉੱਪਰ ਰਾਸ਼ਟਰੀ ਪੱਧਰ ਦਾ ਦੋ ਰੋਜ਼ਾ ਸੈਮੀਨਾਰ ਭਾਸ਼ਾ ਭਵਨ, ਪਟਿਆਲਾ ਵਿਖੇ ਆਯੋਜਿਤ ਕੀਤਾ ਗਿਆ। ਸੈਮੀਨਾਰ ਦੇ ਇੰਤਜ਼ਾਮਾਂ ਅਤੇ ਸੈਮੀਨਾਰ ਵਿਚ ਪੜ੍ਹੇ ਤੇ ਵਿਚਾਰੇ ਗਏ ਪਰਚਿਆਂ ਦੇ ਮਿਆਰ ਅਤੇ ਭਰਵੀਂ ਹਾਜ਼ਰੀ ਨੂੰ ਵੇਖਦੇ ਹੋਏ ਇਸਨੂੰ ਇਤਿਹਾਸਕ ਮਹੱਤਵ ਵਾਲਾ ਸੈਮੀਨਾਰ ਨਿਰਸੰਕੋਚ ਕਿਹਾ ਜਾ ਸਕਦਾ ਹੈ।

ਸੈਮੀਨਾਰ ਦੀ ਪਹਿਲੀ ਬੈਠਕ ਉਦਘਾਟਨੀ ਸਮਾਗਮ ਦੇ ਰੂਪ ਵਿਚ ਸੰਪੰਨ ਹੋਈ। ਇਸ ਬੈਠਕ ਦੀ ਪ੍ਰਧਾਨਗੀ ਦਾ ਕਾਰਜ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਮਾਣਯੋਗ ਸ. ਐਚ.ਐਸ. ਹੰਸਪਾਲ ਜੀ ਨੇ ਅਦਾ ਕੀਤਾ ਅਤੇ ਪੰਜਾਬ ਰਾਜ ਯੋਜਨਾ ਬੋਰਡ ਦੇ ਵਾਈਸ ਚੇਅਰਮੈਨ ਪਦਮਭੂਸ਼ਣ ਡਾ. ਐਸ.ਐਸ.ਜੌਹਲ ਹੁਰਾਂ ਨੇ ਮੁੱਖ ਮਹਿਮਾਨ ਦੀ ਭੂਮਿਕਾ ਬਾਖੂਬੀ ਨਿਭਾਈ। ਪੰਜਾਬ ਦੇ ਪ੍ਰਸਿੱਧ ਵਿਦਵਾਨ ਤੇ ਸਕਾਲਰ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ ਨੇ ਕੁੰਜੀਵਤ ਭਾਸ਼ਣ ਪੇਸ਼ ਕਰਕੇ ਨਾਮਧਾਰੀ ਲਹਿਰ ਦੇ ਇਤਿਹਾਸਕ-ਰਾਜਨੀਤਕ ਤੇ ਧਾਰਮਿਕ ਯੋਗਦਾਨ ਨੂੰ ਉਭਾਰਿਆ। ਇਸੇ ਬੈਠਕ ਦੀ ਨਿਰੰਤਰਤਾ ਵਿਚ ਸੈਮੀਨਾਰ ਦਾ ਪਹਿਲਾ ਸੈਸ਼ਨ ਆਰੰਭ ਹੋਇਆ। ਡਾ. ਸਤਿੰਦਰ ਸਿੰਘ ਪ੍ਰੋ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਹੁਰਾਂ ਨੇ "ਨਾਮਧਾਰੀ ਲਹਿਰ ਦੀ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਨੂੰ ਦੇਣ" ਵਿਸ਼ੇ ਉਪਰ, ਪ੍ਰੋ. ਤਾਰਾ ਸਿੰਘ ਅਨਜਾਣ ਨੇ ਦੇਸ਼ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ ਵਿਸ਼ੇ ਉੱਪਰ, ਸ. ਜਗਦੀਸ਼ ਸਿੰਘ ਵਰਿਆਮ ਹੁਰਾਂ ਨੇ "ਨਾਮਧਾਰੀ ਲਹਿਰ—ਸੁਧਾਰ ਤੇ ਚੇਤੰਨਤਾ ਦੀ ਲਹਿਰ" ਵਿਸ਼ੇ ਉੱਪਰ ਆਪੋ ਆਪਣੇ ਖੋਜ ਭਰਪੂਰ ਪਰਚੇ ਪੜ੍ਹੇ ਅਤੇ ਮਗਰੋਂ ਇਹਨਾਂ ਪਰਚਿਆਂ ਉੱਪਰ ਭਰਪੂਰ ਚਰਚਾ ਹੋਈ।

ਸੈਮੀਨਾਰ ਦੇ ਪਹਿਲੇ ਦਿਨ ਦੇ ਦੂਸਰੇ ਸੈਸ਼ਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਸੇਵਕ ਸੰਤ ਹਰਪਾਲ ਸਿੰਘ ਜੀ ਨੇ "ਨਾਮਧਾਰੀ ਲਹਿਰ ਦਾ ਸੰਗੀਤਕ ਪੱਖ" ਵਿਸ਼ੇ ਉੱਪਰ, ਦਿੱਲੀ ਦੇ ਬਹੁ-ਚਰਚਿਤ ਲੇਖਕ ਤੇ ਵਿਦਵਾਨ ਸਕਾਲਰ ਡਾ. ਮਨਜੀਤ ਸਿੰਘ ਜੀ ਨੇ "ਨਾਮਧਾਰੀ ਲਹਿਰ—ਇੱਕੀਵੀਂ ਸਦੀ ਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ" ਵਿਸ਼ੇ ਉੱਪਰ, ਪ੍ਰੋ. ਕ੍ਰਿਪਾਲ ਸਿੰਘ ਕਸੇਲ ਹੁਰਾਂ "ਨਾਮਧਾਰੀ ਲਹਿਰ ਦੇ ਗਦਰ ਪਾਰਟੀ ਨਾਲ ਸਬੰਧ" ਅਤੇ ਡਾ. ਧਰਮ ਸਿੰਘ ਨੇ "ਨਾਮਧਾਰੀ ਲਹਿਰ ਦਾ ਧਾਰਮਿਕ, ਸਮਾਜਿਕ ਤੇ ਰਾਜਨੀਤਕ ਲਹਿਰਾਂ ਵਿਚ ਯੋਗਦਾਨ" ਵਿਸ਼ੇ ਉੱਪਰ ਆਪੋ ਆਪਣੇ ਖੋਜ ਭਰਪੂਰ ਪਰਚੇ ਪੜ੍ਹੇ। ਇਹਨਾਂ ਪਰਚਿਆਂ ਉੱਪਰ ਵੀ ਭਰਪੂਰ ਬਹਿਸ ਹੋਈ। ਇਸ ਸੈਸ਼ਨ ਦੀ ਪ੍ਰਧਾਨਗੀ ਡਾ. ਸਤਿੰਦਰ ਸਿੰਘ ਜੀ ਨੇ ਕੀਤੀ।

ਤੀਸਰਾ ਸੈਸ਼ਨ "ਸਰਬ ਕਲਾ ਸਮਰੱਥ" ਟੈਲੀ ਫਿਲਮ ਦੀ ਪੇਸ਼ਕਾਰੀ ਅਤੇ ਸਤਿੰਦਰ ਸਿੰਘ ਨੰਦਾ ਦੇ ਨਾਟਕ 'ਸਿੱਖੀ ਸਿਦਕ' ਦੀ ਪੇਸ਼ਕਾਰੀ ਨੂੰ ਸਮਰਪਿਤ ਸੀ। ਟੈਲੀਫਿਲਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਤੇ ਕਰਨੀ ਦੇ ਬਿੰਬ ਨੂੰ ਉਭਾਰਿਆ ਗਿਆ ਸੀ ਅਤੇ ਨਾਟਕ, ਸ੍ਰੀ ਮੋਹਨ ਕੰਬੋਜ ਲੋਕ ਨਾਟਕ, ਪਟਿਆਲਾ ਦੀ ਨਿਰਦੇਸ਼ਨਾ ਵਿਚ ਖੇਡਿਆ ਗਿਆ।

ਸੈਮੀਨਾਰ ਦੇ ਦੂਸਰੇ ਦਿਨ ਨੂੰ ਮਾਤ-ਭਾਸ਼ਾ ਦੇ ਰੂਪ ਵਿਚ ਮਨਾਇਆ ਗਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ ਚਾਂਸਲਰ ਪਦਮਸ੍ਰੀ ਸਵਰਨ ਸਿੰਘ ਬੋਪਾਰਾਏ (ਕੀਰਤੀ ਚੱਕਰ) ਨੇ ਪ੍ਰਧਾਨਗੀ ਪਦ ਸੰਭਾਲਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਾਜ਼ਰੀ ਨਾਲ ਸਾਰੇ ਸਮਾਗਮ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਸ. ਜਸਵਿੰਦਰ ਸਿੰਘ ਹਿਸਟੋਰੀਅਨ ਨੇ 'ਨਾਮਧਾਰੀ ਲਹਿਰ ਤੇ ਮਹਾਰਾਜਾ ਦਲੀਪ ਸਿੰਘ', ਸੰਤ ਦਲੀਪ ਸਿੰਘ ਨਾਮਧਾਰੀ ਨੇ 'ਨਾਮਧਾਰੀ ਲਹਿਰ ਦਾ ਵਿਦੇਸ਼ਾਂ ਵਿਚ ਪ੍ਰਭਾਵ', ਸ. ਸੁਵਰਨ ਸਿੰਘ ਵਿਰਕ ਨੇ 'ਕੂਕਾ ਅੰਦੋਲਨ ਦਾ ਗਦਰ ਪਾਰਟੀ ਲਹਿਰ 'ਤੇ ਪ੍ਰਭਾਵ', ਸੂਬਾ ਸੁਰਿੰਦਰ ਕੌਰ ਖਰਲ ਨੇ 'ਨਾਮਧਾਰੀ ਲਹਿਰ ਦਾ ਦੂਸਰੀਆਂ ਧਾਰਮਿਕ, ਸਮਾਜਿਕ ਤੇ ਰਾਜਨੀਤਕ ਲਹਿਰਾਂ ਨੂੰ ਯੋਗਦਾਨ', ਅਜੀਤ ਸਿੰਘ ਲਾਇਲ ਨੇ 'ਨਾਮਧਾਰੀ ਲਹਿਰ—ਸੁਧਾਰ ਤੇ ਚੇਤੰਨਤਾ ਦੀ ਲਹਿਰ' ਤੇ ਡਾ. ਹਰਮਿੰਦਰ ਸਿੰਘ ਬੇਦੀ ਨੇ 'ਨਾਮਧਾਰੀ ਲਹਿਰ ਅਤੇ ਅਹਿੰਸਾਵਾਦੀ ਵਿਚਾਰਧਾਰਾ' ਵਿਸ਼ੇ ਉੱਪਰ ਆਪੋ ਆਪਣੇ ਪਰਚੇ ਪੜ੍ਹੇ ਅਤੇ ਇਹਨਾਂ ਪਰਚਿਆਂ ਉੱਪਰ ਭਰਪੂਰ ਚਰਚਾ ਵੀ ਹੋਈ।

ਨਾਮਧਾਰੀ ਲਹਿਰ ਨਾਲ ਸੰਬੰਧਤ ਕਈ ਨਵੇਂ ਨੁਕਤੇ ਉਭਰ ਕੇ ਸਾਹਮਣੇ ਆਏ। ਇਸੇ ਸੈਸ਼ਨ ਵਿਚ ਮਾਤ ਭਾਸ਼ਾ ਦੇ ਮਹੱਤਵ ਉੱਪਰ ਡਾ. ਮਨਜੀਤ ਸਿੰਘ ਅਤੇ ਡਾ. ਕੁਲਦੀਪ

ਸਿੰਘ ਧੀਰ ਹੁਰਾਂ ਨੇ ਨਿੱਠਕੇ ਬਹਿਸ ਕੀਤੀ। ਡਾ. ਮਨਜੀਤ ਸਿੰਘ ਨੇ ਪੰਜਾਬ ਸਰਕਾਰ ਨੂੰ ਪੰਜਾਬੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਯੋਜਨਾਬੱਧ ਤਰੀਕੇ ਨਾਲ ਕੰਮ ਕਰਨ ਲਈ ਪ੍ਰੇਰਿਆ। ਉਹਨਾਂ ਅਫਸੋਸ ਪ੍ਰਗਟ ਕੀਤਾ ਕਿ ਪੰਜਾਬ ਸਰਕਾਰ ਦੀਆਂ ਨੀਤੀਆਂ ਕਰਕੇ ਹੀ ਭਾਸ਼ਾ ਵਿਭਾਗ ਪੰਜਾਬ ਦੇ ਸਾਰੇ ਪ੍ਰੋਜੈਕਟ ਅਧੂਰੇ ਪਏ ਹੋਏ ਹਨ। ਪਿਛਲੇ ਤਿੰਨ ਸਾਲਾਂ ਦੇ ਲੇਖਕਾਂ/ਪੱਤਰਕਾਰਾਂ/ਕਲਾਕਾਰਾਂ ਨੂੰ ਇਨਾਮ ਨਹੀਂ ਦਿੱਤੇ ਗਏ। ਡਾ. ਮਨਜੀਤ ਸਿੰਘ ਨੇ ਇਥੋਂ ਤਕ ਕਹਿ ਦਿੱਤਾ ਕਿ ਇਤਿਹਾਸ ਗਵਾਹ ਹੈ ਕਿ ਪੰਜਾਬ ਵਿਚ ਸਿੱਖੀ ਤੇ ਪੰਜਾਬੀ ਲਈ ਜਿਤਨਾ ਵੀ ਕੰਮ ਹੋਇਆ ਹੈ, ਉਹ ਕਾਂਗਰਸ ਦੀਆਂ ਸਰਕਾਰਾਂ ਵੇਲੇ ਹੀ ਹੋਇਆ ਹੈ। ਪਰ ਹੁਣ ਦੀ ਮੌਜੂਦਾ ਕਾਂਗਰਸੀ ਸਰਕਾਰ ਨੇ ਪੰਜਾਬੀ ਮਾਤ ਭਾਸ਼ਾ ਵੱਲ ਕਿਉਂ ਬੇਰੁਖੀ ਵਾਲਾ ਵਤੀਰਾ ਅਪਣਾਇਆ ਹੋਇਆ ਹੈ ?

ਇਸ ਸਮਾਗਮ ਵਿਚ ਭਾਸ਼ਾ ਵਿਭਾਗ ਪੰਜਾਬ ਵਲੋਂ ਤਿਆਰ ਕੀਤੇ ਗਏ ਸਪੈਸ਼ਲ ਅੰਕ ਅਤੇ ਪੁਸਤਕਾਂ ਦਾ ਸੈਟ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਿਲੀਜ਼ ਕੀਤਾ ਅਤੇ ਡਾ. ਮਦਨ ਲਾਲ ਹਸੀਜਾ ਜੀ ਨੂੰ ਬਹੁਤ ਬਹੁਤ ਵਧਾਈ ਤੇ ਆਸ਼ੀਰਵਾਦ ਦਿੱਤਾ। ਸਤਿਗੁਰੂ ਜੀ ਦੇ ਕਰ-ਕੰਵਲਾਂ ਰਾਹੀਂ ਪ੍ਰਸਿੱਧ ਵਿਦਵਾਨ ਪ੍ਰੋ. ਪ੍ਰੀਤਮ ਸਿੰਘ, ਡਾ. ਮਨਜੀਤ ਸਿੰਘ, ਡਾ. ਮਦਨ ਲਾਲ ਹਸੀਜਾ, ਡਾ. ਰਤਨ ਸਿੰਘ ਜੱਗੀ, ਪ੍ਰੋ. ਕ੍ਰਿਪਾਲ ਸਿੰਘ ਕਸੇਲ ਆਦਿ ਦਾ ਸ਼ਾਲ, ਮਾਲਾ, ਨਾਮਧਾਰੀ ਚਿੰਨ੍ਹ ਭੇਟ ਕਰਕੇ ਸਨਮਾਨ ਕੀਤਾ ਗਿਆ।

*—ਵਰਤਮਾਨ ਹਿੰਦੁਸਤਾਨ ਦੇ ਸਹਿਯੋਗ ਨਾਲ*

## ਸਹਾਇਤਾ

| | |
|---|---|
| * ਸੰਤ ਹਰਬੰਸ ਸਿੰਘ ਜੀ ਦਿੱਲੀ | ੫੦੦੦-੦੦ |
| * ਸੰਤ ਸੁਲੱਖਣ ਸਿੰਘ ਜੀ ਜੰਡੂ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. | ੨੦੦੦-੦੦ |
| * ਸ. ਹਰਭਜਨ ਸਿੰਘ ਸੱਗੂ ਬਰਮਿੰਘਮ ਯੂ.ਕੇ. ਵਲੋਂ ਸਪੁੱਤਰ ਗੁਰਦੇਵ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ਇਹ ਅਨੰਦ ਕਾਰਜ ਸੰਤ ਬਲਬੀਰ ਸਿੰਘ ਮੌਜੀ ਜਲੰਧਰ ਦੀ ਸਪੁੱਤਰੀ ਰੁਬਿੰਦਰ ਕੌਰ ਨਾਲ ਹੋਇਆ। | ੧੦੦੦-੦੦ |
| * ਸ. ਰਮਣੀਕ ਸਿੰਘ ਜੀ ਦਿੱਲੀ | ੫੦੦-੦੦ |
| * ਸ. ਸਾਧੂ ਸਿੰਘ ਕਿਸਾਨ ਜੀਵਨ ਮੈਂਬਰ ਵਲੋਂ | ੧੫੦-੦੦ |
| * ਨਾਮਧਾਰੀ ਕਲਾਥ ਹਾਊਸ ਡਾਲਟਨਗੰਜ | ੧੦੦-੦੦ |
| * ਡਾਕਟਰ ਹਰਬੰਸ ਸਿੰਘ ਡੈਂਟਾ ਡਰਾਪਸ ਵਾਲੇ—ਪਿੰਡ ਡਾਕ. ਸ੍ਰੀ ਭੈਣੀ ਸਾਹਿਬ | ੫੦-੦੦ |
| * ਸ. ਗੁਲਜਾਰ ਸਿੰਘ ਚਾਨਾ ਲੈਸਟਰ ਯੂ.ਕੇ. | ੫੦੦-੦੦ |

# ਪਿੰਡ ਖੁੱਡਾ (ਜ਼ਿਲਾ ਹੁਸ਼ਿਆਰਪੁਰ) ਵਿੱਚ ਬਸੰਤ ਦਾ ਮੇਲਾ

੨੨ ਫਰਵਰੀ ਪਹਿਲੀ ਵਾਰ ਪਿੰਡ ਖੁੱਡਾ (ਜ਼ਿਲਾ ਹੁਸ਼ਿਆਰਪੁਰ) ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਇਲਾਕੇ ਦੀ ਸੰਗਤ ਵਲੋਂ ਬੜੇ ਉਮਾਹ ਤੇ ਉਤਸ਼ਾਹ ਨਾਲ ਮਨਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਬਾਬਾ ਹਰਨਾਮ ਸਿੰਘ ਗੜ੍ਹਦੀਵਾਲਾ ਵਾਲਿਆਂ ਦੀ ਚਰਨ ਛੋਹ ਇਸ ਧਰਤੀ ਨੂੰ ਪ੍ਰਾਪਤ ਹੋਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਇਸ ਇਲਾਕੇ ਵਿੱਚ ਬਹੁਤ ਘਟ ਧਰਮ ਪ੍ਰਚਾਰ ਹੋਇਆ ਹੈ। ਸੋ ਚਿਰੋਕਣੀ, ਸੰਗਤ ਦੀ ਇਛਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਮਨਾ ਕੇ ਧਰਮ ਪ੍ਰਚਾਰ ਕੀਤਾ ਜਾਵੇ।

ਸਤਿਗੁਰੂ ਦੀ ਅਪਾਰ ਕਿਰਪਾ ਹੋਈ, ਸੰਗਤ ਦੀ ਮਨੋ ਕਾਮਨਾ ਪੂਰੀ ਹੋਈ, ਸੰਤ ਪ੍ਰਭਜੋਤ ਸਿੰਘ ਰਾਣੀ ਪਿੰਡ ਵਾਲਿਆਂ ਦੇ ਉਦਮ ਸਦਕਾ ੨੧ ਫਰਵਰੀ ਨੂੰ ਸੰਤ ਅਮਰੀਕ ਸਿੰਘ ਜੋ ਰੇਲ ਕੋਚ ਫੈਕਟਰੀ ਕਪੂਰਥਲਾ ਵਿੱਚ ਮੁਲਾਜ਼ਮ ਹਨ, ਦੇ ਘਰ ਰਾਤ ਸੰਤ ਗੁਰਬਚਨ ਸਿੰਘ ਜੀ ਨੇ ਦੀਵਾਨ ਸਜਾਇਆ ਅਤੇ ਸਤਿਗੁਰਾਂ ਦੀ ਕੀਰਤੀ ਦਾ ਵਿਖਿਆਨ ਕੀਤਾ। ਉਹਨਾਂ ਦੇ ਘਰ ਦੋ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਰਨ ਪਾਏ ਸਨ ਅਤੇ ਬਾਬਾ ਹਰਨਾਮ ਸਿੰਘ ਜੀ ਗੜ੍ਹਦੀ ਵਾਲਾ ਵਾਲੇ ਅਨੇਕ ਵਾਰ ਪਧਾਰੇ ਸਨ। ਜਿਥੇ ਸਤਿਗੁਰੂ ਜੀ ਨੇ ਆਸਣ ਲਗਾਇਆ ਸੀ ਉਥੇ ਅਜ ਵੀ ਚੰਦੋਆ ਲਗਾ ਕੇ ਘਰ ਵਿੱਚ ਥਾਂ ਸੁਰਖਿਅਤ ਕੀਤੀ ਹੋਈ ਹੈ। ੨੨ ਫਰਵਰੀ ਨੂੰ ਮੁਕੇਰੀਆਂ, ਦਸੂਹਾ, ਗੜ੍ਹਦੀਵਾਲਾ, ਜੀਆ ਨੱਥਾ, ਟਾਂਡਾ, ਅਹੀਆਪੁਰ, ਰਾਣੀ ਪਿੰਡ ਆਦਿਕ ਸ਼ਹਿਰਾਂ ਅਤੇ ਪਿੰਡਾਂ ਤੋਂ ਸੰਗਤ ਨੇ ਸੰਤ ਮਾਸਟਰ ਤਰਲੋਕ ਸਿੰਘ ਦੇ ਘਰ ਹਾਜ਼ਰੀ ਭਰੀ। ਸੰਤ ਦਲਬੀਰ ਸਿੰਘ, ਜਥੇਦਾਰ ਗੁਰਬਚਨ ਸਿੰਘ, ਜਥੇਦਾਰ ਕਸ਼ਮੀਰ ਸਿੰਘ ਘੋਗਰਾਂ, ਸੰਤ ਹਜ਼ਾਰਾ ਸਿੰਘ ਪ੍ਰਤਾਪ ਰਾਈਸ ਮਿਲ ਮੁਕੇਰੀਆਂ ਨੇ ਦੀਵਾਨ ਲਗਾਏ ਅਤੇ ਗੁ[illegible]ਸ ਗਾਇਨ ਕੀਤਾ। ਸਾਰਾ ਦਿਨ ਗੁਰੂ ਕਾ ਲੰਗਰ ਅਤੁਟ ਵਰਤਿਆ। ਸੰਤ ਤਰਲੋਕ ਸਿੰਘ ਜੀ [illegible]ਲ ਉਸ ਸੁਭ ਮੌਕੇ ੧੦੦/- ਰੁਪਏ ਸਤਿਜੁਗ ਅਤੇ ੧੦੦/- ਰੁਪਏ ਵਰਿਆਮ (ਮਾਸਿਕ) ਨੂੰ ਸਹਾਇਤਾ ਦਿਤੀ ਗਈ। ਇਸ ਮੇਲੇ ਤੋਂ ਇਲਾਕੇ ਦੀ ਗੈਰ ਨਾਮਧਾਰੀ ਲੋਕਾਈ ਬਹੁਤ ਪ੍ਰਭਾਵਤ ਹੋਈ।

*—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)*

## ਸੁਖਵਿੰਦਰ ਅਮ੍ਰਿਤ ਦੀ ਕਾਵਿ ਕਲਾ 'ਤੇ ਚਰਚਾ

ਕਵਿਤਾ ਕੇਂਦਰ (ਰਜਿ.) ਚੰਡੀਗੜ੍ਹ ਦੀ ਮਾਸਿਕ ਇੱਕਤਰਤਾ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਪੰਜਾਬ ਅਤੇ ਪੰਜਾਬ ਆਰਟ ਕੌਂਸਲ ਦੇ ਸਹਿਯੋਗ ਨਾਲ ਪੰਜਾਬ ਕਲਾ ਭਵਨ ਵਿਖੇ ਡਾ. ਸੁਰਜੀਤ ਪਾਤਰ ਪ੍ਰਧਾਨ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੀ ਪ੍ਰਧਾਨਗੀ ਵਿੱਚ ਕਰਾਈ ਗਈ। ਉਨਾਂ ਨਾਲ ਪ੍ਰਧਾਨਗੀ ਮੰਡਲ 'ਚ ਸ੍ਰੀਮਤੀ ਗੁਰਵਿੰਦਰ ਚਾਹਲ ਆਈ.ਏ.ਐਸ., ਸ੍ਰੀ ਨ੍ਰਿਪਇੰਦਰ ਸਿੰਘ ਰਤਨ ਸਾਬਕਾ ਸਕੱਤਰ ਭਾਸ਼ਾ ਤੇ ਉਚੇਰੀ ਸਿੱਖਿਆ ਪੰਜਾਬ, ਮਹਿੰਦਰ ਦੀਪ ਗਰੇਵਾਲ ਜਨਰਲ ਸਕੱਤਰ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਸ੍ਰੀਮਤੀ ਸੁਖਵਿੰਦਰ ਅਮ੍ਰਿਤ ਅਤੇ ਕਰਮ ਸਿੰਘ ਵਕੀਲ ਸ਼ਾਮਿਲ ਹੋਏ।

ਸ੍ਰੀ ਮਹਿੰਦਰ ਦੀਪ ਗਰੇਵਾਲ ਨੇ ਸੰਖੇਪ ਜਾਣਕਾਰੀ ਸ਼ਾਇਰਾ ਸੁਖਵਿੰਦਰ ਅਮ੍ਰਿਤ ਬਾਰੇ ਦਿੱਤੀ ਤੇ ਕਿਹਾ ਸੁਖਵਿੰਦਰ ਬਾਪੂ ਗੁਰਨਾਮ ਸਿੰਘ ਅਤੇ ਮਾਤਾ ਅਮਰਜੀਤ ਕੌਰ ਦੇ ਘਰ ਪੈਦਾ ਹੋਏ ਤੇ ਬਚਪਨ ਤੋਂ ਹੀ ਉਦਮੀ ਸਾਹਸੀ ਤੇ ਪੰਜਾਬ ਦੇ ਸਭਿਆਚਾਰ ਨਾਲ ਜੁੜੀ ਹੋਈ ਹੈ। ਉਸ ਦੇ ਮਾਤਾ ਪੰਜਾਬੀ ਗੀਤ ਪਸੰਦ ਕਰਦੇ ਤੇ ਕਾਪੀ ਚ ਲਿਖ ਲੈਂਦੇ ਪਰ ਪਿਤਾ ਨੇ ਉਹ ਕਾਪੀ ਫਾੜ ਦਿੱਤੀ। ਮਾਂ ਦੇ ਦੱਬੇ ਅਰਮਾਨਾਂ ਦਾ ਅਸਰ ਸੁਖਵਿੰਦਰ ਤੇ ਹੋਇਆ ਉਸ ਦੀ ਵੀ ਰੁਚੀ ਦੱਬੀ ਗਈ ਪਰ ਵਿਆਹ ਉਪਰੰਤ ਉਸ ਨੇ ਨੌਂਵੀਂ ਤੋਂ ਅੱਗੇ ਪੜਾਈ ਜਾਰੀ ਕਰਕੇ ਐਮ.ਏ. ਕੀਤੀ। ਉਸ ਨੇ *ਸੂਰਜ ਦੀ ਦਹਿਲੀਜ਼* ੧੯੯੭ 'ਚ, *ਚਿਰਾਗਾਂ ਦੀ ਡਾਰ* ੧੯੯੯ 'ਚ, *ਕਣੀਆਂ* ੨੦੦੦ 'ਚ, *ਪਤਝੜ ਚੋਂ ਪੁੰਗਰਦੇ ਪੱਤੇ* ਅਤੇ ਇਕ ਸੰਪਾਦਿਤ ਗ਼ਜ਼ਲ ਸੰਗ੍ਰਿਹ *ਕੇਸਰ ਦੇ ਛਿਟੇ* ਸਾਹਿਤ ਜਗਤ ਦੀ ਝੋਲੀ ਪਾਏ। ਸੁਖਵਿੰਦਰ ਦੀ ਨਜ਼ਮਾਂ ਚੋਂ ਉਸ ਦਾ ਬੌਧਿਕ ਵਿਕਾਸ, ਔਰਤ ਦੇ ਹੱਕਾਂ ਲਈ ਲੜਾਈ, ਖੁਲ੍ਹੇ ਅਕਾਸ਼ ਨੂੰ ਮਾਨਣ ਦੀ ਖਾਹਿਸ਼ ਝਲਕਦੀ ਐ।

ਸੁਖਵਿੰਦਰ ਅਮ੍ਰਿਤ ਨੇ ਲਾਜਵਾਬ ਗ਼ਜ਼ਲਾਂ ਪੇਸ਼ ਕਰ ਕੇ ਖੂਬ ਵਾਹ ਵਾ ਬਟੋਰੀ ਤੇ ਤਾੜੀਆਂ ਦੀ ਗੜਗੜਾਹਟ 'ਚ ੫ ਗ਼ਜ਼ਲਾਂ ਤੇ ਨਜ਼ਮਾਂ ਹੁਣ ਮਾਂ, ਸਬਕ, ਉਹ ਕਵਿਤਾ ਵਰਗੀ ਕੁੜੀ, ਧੂੰਆਂ, ਅਤ੍ਰਿਪਤ ਸੁਣਾ ਕੇ ਦਰਸ਼ਕਾਂ ਦਾ ਦਿਲ ਜਿੱਤ ਲਿਆ। ਉਨਾਂ ਦੇ ਕੁਝ ਸ਼ੇਅਰ ਇੰਝ ਸਨ :-

— ਮੇਰੇ ਹੌਸਲੇ ਨੂੰ ਜੋ ਦੇਵੇ ਚਣੌਤੀ,
ਸਮੁੰਦਰ ਚੋਂ ਐਸਾ ਭੰਵਰ ਭਾਲਦੀ ਹਾਂ।

— ਅਸੀਂ ਦੋਵੇਂ ਰਲ ਕੇ ਤਲਾਸ਼ਾਂਗੇ ਮੰਜ਼ਿਲ,
ਮੈਂ ਰਹਿਬਰ ਨਹੀਂ ਹਮਸਫ਼ਰ ਭਾਲਦੀ ਹਾਂ।

— ਸੁਲਘਦੇ ਸੂਰਜਾਂ ਕੋਲੋਂ ਮੈਂ ਬਚ ਕੇ ਨਿਕਲ ਜਾਵਾਂਗੀ,
ਨਹੀਂ ਮੈਂ ਬਰਫ਼ ਦੀ ਟੁਕੜੀ ਕਿ ਪਲ 'ਚ ਪਿਘਲ ਜਾਵਾਂਗੀ।

— ਹਾਰ ਪਹਿਲਾਂ ਮੇਰੇ ਤੇ ਹੱਸਦੀ ਰਹੀ,
ਹੁਣ ਮੈਂ ਹੱਸ ਛੱਡਦੀ ਹਾਂ ਆਪਣੀ ਹਾਰ ਤੇ।

ਸੁਖਵਿੰਦਰ ਨੇ ਕਿਹਾ ਮੈਂ ਪਰਿਵਾਰ ਦੀ ਸੇਵਾ ਕੀਤੀ ਪਿਆਰ ਨਾਲ ਉਨਾਂ ਨੂੰ ਆਪਣੇ ਵੱਲ ਕੀਤਾ ਪੜ੍ਹਾਈ ਕੀਤੀ ਬੱਚੇ ਪਾਲੇ, ਤੇ ਸਾਹਿਤ ਰਚਨਾ ਜਾਰੀ। ਹੁਣ ਪਰਿਵਾਰ ਮੇਰੇ ਪਿੱਛੇ ਮੇਰੀ ਮਦਦ ਲਈ ਖੜਾ ਹੈ ਤੇ ਮੈਂ ਅੱਗੇ ਵੱਧ ਰਹੀ ਹਾਂ। ਕਦੇ ਮੈਂ ਕੋਇਲੇ ਨਾਲ ਛੁਪ ਛੁਪ ਕੇ ਗੀਤ ਲਿਖਦੀ ਮਿਟਾਉਂਦੀ ਸੀ ਹੁਣ ਮੇਰੀ ਤਮੰਨਾ ਪੂਰੀ ਹੋਈ ਐ ਤੇ ਮੈਂ ਵਧ ਚੜ ਕੇ ਸਾਹਿਤ ਦੀ ਸੇਵਾ ਕਰਨੀ ਚਾਹੁੰਦੀ ਆਂ। ਸੁਖਵਿੰਦਰ ਨੂੰ ਜੀ ਐਸ ਸਿੰਧਰਾ, ਪਵਨ ਸ਼ਰਮਾ ਮੁਨਤਜ਼ਰ, ਸੁਰੇਸ਼, ਗੁਰਪ੍ਰੀਤ, ਗੁਰਨਾਮ ਕੰਵਰ, ਰਜਿੰਦਰ ਸਿੰਘ ਸੇਖੋਂ ਤੇ ਨ੍ਰਿਪਿੰਦਰ ਰਤਨ ਨੇ ਸਵਾਲ ਪੁਛੇ ਤੇ ਉਨ੍ਹਾਂ ਬੜੀ ਸਰਲਤਾਂ ਨਾਲ ਸਭ ਦੇ ਸਵਾਲਾਂ ਦੇ ਜਵਾਬ ਦਿੱਤੇ।

ਪ੍ਰਧਾਨਗੀ ਭਾਸ਼ਣ ਤੋਂ ਪਹਿਲਾਂ ਮਨਮੋਹਨ ਦੋਸਤ, ਮਹਿਦਰਦੀਪ ਗਰੇਵਾਲ, ਜੀ ਐਸ ਸਿੰਧਰਾ, ਮਲਕੀਅਤ ਬਸਰਾ, ਰਾਮ ਤੀਰਥ ਜੋਸ਼ੀ, ਮਨਜੀਤ ਕੌਰ ਮੁਹਾਲੀ, ਗੁਰਪ੍ਰੀਤ, ਕੇਵਲ ਮਾਣਕਪੁਰੀ, ਕਰਮ ਸਿੰਘ ਵਕੀਲ, ਪਵਨ ਸ਼ਰਮਾ ਮੁੰਤਜ਼ਰ, ਰਤਨ ਬਾਬਕਵਾਲਾ, ਸੇਵੀ ਰਾਇਤ, ਪਾਲ ਅਜਨਬੀ, ਪੂਰਨ ਸਿੰਘ ਕਿਰਤੀ, ਦੇਵੀ ਦਿਆਲ ਸੈਣੀ, ਆਰ ਆਰ ਬੱਤਾ, ਅਹੀਰ ਹੁਸ਼ਿਆਰਪੁਰੀ, ਤਾਰਨ ਗੁਜਰਾਲ ਨੇ ਆਪਣੀ ਕਵਿਤਾਵਾਂ, ਗੀਤ ਤੇ ਗ਼ਜ਼ਲਾਂ ਬੋਲ ਕੇ ਵਾਹਵਾ ਪ੍ਰਾਪਤ ਕੀਤੀ।

ਡਾ. ਸੁਰਜੀਤ ਪਾਤਰ ਜੀ ਨੇ ਪ੍ਰਧਾਨਗੀ ਭਾਸ਼ਨ 'ਚ ਸ਼ਾਇਰਾਂ ਦੀਆਂ ਰਚਨਾਵਾਂ ਨੂੰ ਬਹੁਤ ਸਰਾਹਿਆ ਤੇ ਅੱਡ ਅੱਡ ਰੰਗ ਦੀ ਸ਼ਾਇਰੀ ਪੇਸ਼ ਕਰੇ ਜਾਣ ਤੇ ਖੁਸ਼ੀ ਜ਼ਾਹਿਰ ਕੀਤੀ। ਉਨ੍ਹਾਂ ਕਿਹਾ ਕਿ ਖੁਲੀ ਕਵਿਤਾ ਹੋਵੇ ਜਾਂ ਗ਼ਜ਼ਲ ਜੇ ਸ਼ਾਇਰੀ ਵਿੱਚ ਜਾਨ ਹੈ ਤਾਂ ਮਜ਼ਾਂ ਆਉਂਦੈ। ਅੱਖਰਾਂ ਚੋਂ ਰੌਸ਼ਨੀ ਮਿਲੇ ਤਾਂ ਠੀਕ ਹੈ। ਸੁਖਵਿੰਦਰ ਦੇ ਸਿਰੜ ਤੇ ਮਿਹਨਤ ਨੇ ਇਸ ਨੂੰ ਬੁਲੰਦੀ ਦਿੱਤੀ ਹੈ ਤੇ ਇਸ ਤੋਂ ਹੋਰ ਉੱਤਮ ਤੇ ਅਰਥਭਰਪੂਰ ਸ਼ਾਇਕੀ ਦੀ ਪੂਰੀ ਉਮੀਦ ਹੈ। ਸ਼ਾਲਾ ਇਹ ਆਉਂਦੇ ਸਮੇਂ 'ਚ ਹੋਰ ਬੁਲੰਦੀਆਂ ਮਾਣੇ ਉਨ੍ਹਾਂ ਸਫਲ ਸਮਾਗਮ ਲਈ ਕਵਿਤਾ ਕੇਂਦਰ ਦੇ ਅਹੌਦੇਦਾਰਾਂ ਨੂੰ ਮੁਬਾਰਕਬਾਦ ਪੇਸ਼

ਕੀਤੀ। ਮੰਚ ਸੰਚਾਲਨ ਬਾਖੂਬੀ ਕਰਮ ਸਿੰਘ ਵਕੀਲ ਜਨਰਲ ਸਕੱਤਰ ਨੇ ਕੀਤਾ।

## ਧੀਰ ਤੇ ਰਾਹੀ ਦਾ ਸਨਮਾਨ

ਲੁਧਿਆਣਾ—੨੯ ਫਰਵਰੀ (ਗੁਰਿਦਰ ਸਿੰਘ)—ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਪੰਜਾਬੀ ਭਵਨ ਲੁਧਿਆਣਾ ਵਿਖੇ ਜਨਰਲ ਇਜਲਾਸ ਅਤੇ ਸਨਮਾਨ ਸਮਾਰੋਹ ਕਰਵਾਇਆ ਗਿਆ। ਜਿਸ ਵਿੱਚ ਸਾਲ ੨੦੦੪-੨੦੦੬ ਲਈ ਨਵੇਂ ਚੁਣੇ ਅਹੁਦੇਦਾਰਾਂ ਸਮੇਤ ਲਈ ਲੇਖਕਾਂ ਨੇ ਹਿੱਸਾ ਲਿਆ। ਜਥੇਬੰਦੀ ਦੇ ਪ੍ਰਧਾਨ ਡਾ. ਐਸ. ਤਰਸੇਮ ਦੀ ਪ੍ਰਧਾਨਗੀ ਹੇਠ ਇਸ ਸਮਾਗਮ ਵਿਚ ਪ੍ਰਸਿੱਧ ਲੇਖਕ ਸ. ਸੰਤੋਖ ਸਿੰਘ ਧੀਰ ਨੂੰ ਗਿਆਨੀ ਹੀਰਾ ਸਿੰਘ ਦਰਦ ਪੁਰਸਕਾਰ ਅਤੇ ਡਾ. ਜੁਗਿੰਦਰ ਸਿੰਘ ਰਾਹੀ ਨੂੰ ਰਵਿੰਦਰ ਰਵੀ ਯਾਦਗਾਰੀ ਐਵਾਰਡ ਪ੍ਰਦਾਨ ਕੀਤਾ ਗਿਆ ਜਿਸ ਵਿੱਚ ਦੋਸ਼ਾਲਾ ਪ੍ਰਮਾਣ ਪੱਤਰ ਅਤੇ ਯਾਦਗਾਰੀ ਚਿੰਨ੍ਹ ਸ਼ਾਮਿਲ ਹਨ। ਇਸ ਤੋਂ ਇਲਾਵਾ ੫੧੦੦-੫੧੦੦ ਰੁਪਏ ਦੀ ਥੈਲੀ ਪ੍ਰਦਾਨ ਕੀਤੀ ਗਈ। ਸਨਮਾਨ ਦੇਣ ਵਾਲਿਆਂ ਵਿੱਚ ਕੇਂਦਰੀ ਲੇਖਕ ਸਭਾ ਵੱਲੋਂ ਡਾ. ਐਸ. ਤਰਸੇਮ, ਡਾ. ਸੁਰਜੀਤ ਪਾਤਰ, ਪ੍ਰੋ. ਅਵਤਾਰ ਸਿੰਘ ਜੌੜਾ, ਕਰਨੈਲ ਸਿੰਘ ਨਿੱਝਰ, ਪ੍ਰੋ. ਮੁਹਿੰਦਰਦੀਪ ਗਰੇਵਾਲ ਅਤੇ ਸ੍ਰੀ ਮੱਖਣ ਕੋਹਾੜ ਆਦਿ ਸ਼ਾਮਿਲ ਸਨ। ਇਸ ਤੋਂ ਪਹਿਲਾਂ ਪਿਛਲੇ ਜਨਰਲ ਸਕੱਤਰ ਪ੍ਰੋ. ਅਵਤਾਰ ਜੌੜਾ ਨੇ ਜਨਰਲ ਇਜਲਾਸ ਵਿੱਚ ਸਭਾ ਦੇ ਪਿਛਲੇ ਦੋ ਸਾਲਾਂ ਦਾ ਲੇਖਾ-ਜੋਖਾ ਪੇਸ਼ ਕੀਤਾ ਅਤੇ ਕੀਤੀਆਂ ਗਈਆਂ ਸਰਗਰਮੀਆਂ ਬਾਰੇ ਸਮੁੱਚੀ ਰਿਪੋਰਟ ਰੱਖੀ। ਇਸ ਸਮੇਂ ਕੇਂਦਰੀ ਪੰਜਾਬੀ ਲੇਖਕ ਸਭਾ ਦੇ ੨੦੦੪-੨੦੦੬ ਲਈ ਚੋਣ ਦੇ ਅਧਿਕਾਰੀ ਪ੍ਰੋ. ਰਜਿੰਦਰ ਭੱਠਲ ਨੇ ਨਵੇਂ ਚੁਣੇ ਗਏ ਅਹੁਦੇਦਾਰਾਂ ਦਾ ਵੀ ਐਲਾਨ ਕੀਤਾ। ਇਨ੍ਹਾਂ ਅਹੁਦੇਦਾਰਾਂ ਦੀ ਸਰਬ ਸੰਮਤੀ ਨਾਲ ਚੋਣ ਹੋਈ ਹੈ। ਪ੍ਰੋ. ਅਵਤਾਰ ਜੌੜਾ ਨੂੰ ਪ੍ਰਧਾਨ, ਸ. ਕਰਨੈਲ ਸਿੰਘ ਨਿੱਝਰ ਨੂੰ ਸੀਨੀਅਰ ਮੀਤ ਪ੍ਰਧਾਨ, ਸ੍ਰੀਮਤੀ ਕਿਰਪਾਲ ਕੌਰ ਜ਼ੀਰਾ, ਸ੍ਰੀ ਮਿੱਤਰ ਸੈਨ ਮੀਤ, ਸ੍ਰੀ ਸੁਲੱਖਣ ਸਰਹੱਦੀ, ਸ. ਕਰਮ ਸਿੰਘ ਵਕੀਲ ਅਤੇ ਸ੍ਰੀ ਹਰਮੀਤ ਵਿਦਿਆਰਥੀ ਨੂੰ ਮੀਤ ਪ੍ਰਧਾਨ, ਪ੍ਰੋ. ਮੁਹਿੰਦਰਦੀਪ ਗਰੇਵਾਲ ਨੂੰ ਜਨਰਲ ਸਕੱਤਰ, ਸ੍ਰੀਮਤੀ ਤਲਵਿੰਦਰ ਕੌਰ, ਸਬਦੀਸ਼, ਜਸਬੀਰ ਝੱਜ ਅਤੇ ਸੁਦਰਸ਼ਨ ਗਰਗ ਨੂੰ ਸਕੱਤਰ ਨਿਯੁਕਤ ਕੀਤਾ ਗਿਆ। ਇਸ ਮੌਕੇ ਜਥੇਬੰਦੀ ਵੱਲੋਂ ਸ਼ੁਰੂ ਕੀਤਾ ਗਿਆ ਪੰਜਾਬੀ ਤ੍ਰੈਮਾਸਿਕ ਨਜ਼ਰੀਆ ਵੀ ਰਿਲੀਜ਼ ਕੀਤਾ ਗਿਆ ਅਤੇ ਇਸਦੀਆਂ ਪਹਿਲੀਆਂ ਕਾਪੀਆਂ ਉਥੇ ਹਾਜ਼ਰ ਪਤਵੰਤਿਆਂ ਨੂੰ ਪ੍ਰਦਾਨ ਕੀਤੀਆਂ ਗਈਆਂ। ਸਮਾਗਮ ਦੌਰਾਨ ਭਵਿੱਖ ਦੀਆਂ ਸਰਗਰਮੀਆਂ ਬਾਰੇ ਵੀ ਵਿਚਾਰ ਕੀਤੇ ਗਏ। ਨਵੇਂ ਚੁਣੇ ਗਏ ਪ੍ਰਧਾਨ ਪ੍ਰੋ. ਅਵਤਾਰ ਜੌੜਾ ਅਤੇ ਜਨਰਲ ਸਕੱਤਰ ਮੁਹਿੰਦਰਦੀਪ ਗਰੇਵਾਲ ਨੇ ਕਿਹਾ ਕਿ ਉਹ ਪੰਜਾਬੀ ਭਾਸ਼ਾ ਦੀ ਤਰੱਕੀ ਵਿਕਾਸ ਅਤੇ ਪਸਾਰ ਲਈ ਕੀਤੀਆਂ ਜਾ ਰਹੀਆਂ ਸਰਗਰਮੀਆਂ ਨੂੰ ਜਾਰੀ ਰੱਖਣਗੇ। ਉਨ੍ਹਾਂ ਦੱਸਿਆ ਕਿ ਜਲਦੀ ਹੀ ਅਹੁਦੇਦਾਰਾਂ ਦੀ ਮੀਟਿੰਗ ਬੁਲਾ ਕੇ ੨੧ ਕਾਰਜਕਾਰਨੀ ਮੈਂਬਰਾਂ, ਸਲਾਹਕਾਰ ਮੈਂਬਰ ਅਤੇ ਵਿਸ਼ੇਸ਼ ਇਨਵਾਇਟੀ ਮੈਂਬਰ ਨਾਮਜ਼ਦ ਕੀਤੇ ਜਾਣਗੇ।

## ਘੁਗਿਆਣਾ ਦੇ ਯਮਲਾ ਜੱਟ ਮੇਲੇ ਵਿਚ ਸੱਤ ਸ਼ਖਸੀਅਤਾਂ ਸਨਮਾਨਿਤ

ਫਰੀਦਕੋਟ—ਇਥੋਂ ੧੦ ਕਿਲੋਮੀਟਰ ਦੂਰ ਪੈਂਦੇ ਪਿੰਡ ਘੁਗਿਆਣਾ ਵਿਖੇ ਸਮੂਹ ਨਗਰ ਨਿਵਾਸੀਆਂ ਦੇ ਸਹਿਯੋਗ ਨਾਲ ਉੱਘੇ ਉਸਤਾਦ ਲੋਕ ਗਾਇਕ ਲਾਲ ਚੰਦ ਯਮਲਾ ਜੱਟ ਦੇ ਸਭ ਤੋਂ ਨਿੱਕੀ ਉਮਰ ਦੇ ਸ਼ਾਗਿਰਦ ਨਿੰਦਰ ਘੁਗਿਆਣਵੀ ਵਲੋਂ ਪਹਿਲਾ ਯਮਲਾ ਜੱਟ ਯਾਦਗਾਰੀ ਮੇਲਾ ਕਰਵਾਇਆ ਗਿਆ। ੯੦ ਵਰ੍ਹਿਆਂ ਦੇ ਸ਼੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਨੂੰ 'ਲਾਲ ਚੰਦ ਯਮਲਾ ਜੱਟ ਪੁਰਸਕਾਰ' (੫੧੦੦ ਸੌ ਰੁਪਏ) ਭੇਟ ਕਰਕਕੇ ਸਨਮਾਨਿਆ ਗਿਆ। ਜਦੋਂਕਿ "ਉਤਸ਼ਾਹੀ ਯਮਲਾ ਜੱਟ ਐਵਾਰਡ ਦੇ ਕੇ ਯਮਲਾ ਜੀ ਦੇ ਪੁਰਾਣੇ ਸ਼ਾਗਿਰਦ ਜਗੀਰ ਸਿੰਘ ਤਾਲਿਬ, ਲੋਕ ਗਾਇਕ ਗੁਰਪਾਲ ਸਿੰਘ ਪਾਲ, ਰੰਗਾ ਸਿੰਘ ਮਾਨ, ਯਮਲਾ ਜੱਟ ਦੇ ਸਪੁੱਤਰ ਜਸਦੇਵ ਯਮਲਾ ਤੇ ਨੂੰਹ ਸਰਬਜੀਤ ਕੌਰ ਸਮੇਤ ਪੱਤਰਕਾਰ ਗੁਰਭੇਜ ਸਿੰਘ ਚੌਹਾਨ ਦਾ ਸਨਮਾਨ ਕੀਤਾ ਗਿਆ। ਸਾਬਕਾ ਮੰਤਰੀ ਅਵਤਾਰ ਸਿੰਘ ਬਰਾੜ, ਗੀਤਕਾਰ, ਬਾਬੂ ਮਾਨ ਮਰਾੜਾਂ ਵਾਲਾ, ਐਸ.ਪੀ. (ਜੇਲ) ਬਲਬੀਰ ਸਿੰਘ ਸਿੱਧੂ, ਦਰਸ਼ਨ ਸਿੰਘ ਸੰਧੂ ਸਮੇਤ ਇਲਾਕੇ ਦੀਆਂ ਪ੍ਰਮੁੱਖ ਸ਼ਖਸੀਅਤਾਂ ਨੇ ਮੇਲੇ ਵਿਚ ਹਾਜ਼ਰੀ ਲਗਵਾਈ।

ਮੰਚ ਸੰਚਾਲਕ ਦੀ ਭੂਮਿਕਾ ਅਦਾ ਕਰਦਿਆਂ ਮੇਲੇ ਦੇ ਮੁੱਖ ਕਾਰਜ ਕਰਤਾ ਨਿੰਦਰ ਘੁਗਿਆਣਵੀ ਨੇ ਇਹ ਮੇਲਾ ਹਰ ਵਰ੍ਹੇ ਮਨਾਉਣ ਦਾ ਐਲਾਨ ਕੀਤਾ। ਵਰਨਣਯੋਗ ਗੱਲ ਇਹ ਹੈ ਕਿ ਮੇਲੇ ਦੌਰਾਨ ਲੋਕ ਸਾਜ਼ਾਂ ਅਤੇ ਲੋਕ ਪੱਖੀ ਸਾਫ-ਸੁਥਰੀ ਗਾਇਕੀ ਦੀ ਪੇਸ਼ਕਾਰੀ ਕੀਤੀ ਗੲੀ। ਯਮਲਾ ਜੱਟ ਦੇ ਸਪੁੱਤਰ ਜਸਦੇਵ ਯਮਲਾ ਅਤੇ ਪੁੱਜੇ ਹੋਏ ਸ਼ਾਗਿਰਦ ਕਲਾਕਾਰਾਂ ਨੇ ਗੀਤ ਗਾਉਣ ਦੇ ਨਾਲ-ਨਾਲ ਯਮਲਾ ਜੱਟ ਦੀਆਂ ਅਭੁੱਲ ਯਾਦਾਂ ਸੁਣਾ ਕੇ ਸ੍ਰੋਤਿਆਂ ਨੂੰ ਘੰਟਿਆਂ ਬੱਧੀ ਕੀਲੀ ਰੱਖਿਆ। ਇਸ ਮੌਕੇ ਅਮਰੀਕਾ-ਕੈਨੇਡਾ ਤੋਂ ਪੁੱਜੇ ਯਮਲਾ ਜੀ ਦੇ ਪ੍ਰਸੰਸਕਾਂ ਜਿੰਨਾਂ ਵਿਚ ਕਾਨੂੰਗੋ ਗੁਰਬਚਨ ਸਿੰਘ ਮਾਨ, ਕਬੱਡੀ ਖਿਡਾਰੀ ਗੁਰਦਿਲਬਾਗ ਬਾਘਾ ਅਤੇ ਮਾਸਟਰ ਬਚਿੱਤਰ ਸਿੰਘ ਕੋਲਗਿਰੀ ਨਾਂ ਵਰਨਣਯੋਗ ਹਨ। ਕਰਨੈਲ ਸਿੰਘ ਪਾਰਸ ਰਾਮੂਵਾਲੀਆ

ਨੇ ਆਪਣੇ ਸੰਬੋਧਨੀ ਸ਼ਬਦਾਂ ਵਿਚ ਕਲਾਕਾਰਾਂ ਨੂੰ ਚੰਗੇ ਗੀਤ ਗਾਉਣ ਲਈ ਵਧਾਈ ਦਿੱਤੀ। ਸਮੁੱਚਾ ਪ੍ਰੋਗਰਾਮ ਯਮਲਾ ਜੱਟ ਦੀ ਗਾਇਕੀ ਤੇ ਜੀਵਨ ਉੱਤੇ ਕੇਂਦਰਿਤ ਰਿਹਾ। ਨਿੰਦਰ ਘੁਗਿਆਣਵੀ ਨੇ ਤੂੰਬੀ ਉੱਤੇ 'ਹਾਸ਼ਮ ਦੀ ਸੱਸੀ' ਪੇਸ਼ ਕਰਕੇ ਯਮਲਾ ਜੀ ਦੀ ਯਾਦ ਤਾਜ਼ਾ ਕਰ ਦਿੱਤੀ। ਸ. ਅਵਤਾਰ ਸਿੰਘ ਬਰਾੜ ਸਾਬਕਾ ਸਿੱਖਿਆ ਮੰਤਰੀ ਨੇ ਕਿਹਾ ਕਿ ਜੇਕਰ ਸਭਿਆਚਾਰਕ ਮੇਲਿਆਂ ਵਾਲੇ ਯਮਲਾ ਜੱਟ ਦੀ ਤਰਜ਼ ਦੇ ਮੇਲੇ ਉੱਤੇ ਸਾਫ-ਸੁਥਰੇ ਮੇਲੇ ਲਗਾਉਣ ਲੱਗ ਪੈਣ ਤਾਂ ਲੱਚਰ ਗਾਇਕੀ ਨੂੰ ਠੱਲ ਪੈ ਸਕਦੀ ਹੈ।

*—ਡਾ. ਕੇਵਲ ਅਰੋੜਾ ਸਾਦਿਕ*

## ਜਪ ਪ੍ਰਯੋਗ ਅਤੇ ਬਸੰਤ ਮੇਲਾ ਔਰੰਗਾਬਾਦ (ਮਹਾਰਾਸ਼ਟਰ) ਵਿਖੇ

ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਆਦੇਸ਼ਾਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਵਿਸ਼ਵ ਸ਼ਾਂਤੀ ਵਾਸਤੇ ਜਪ ਪ੍ਰਯੋਗ ੧੭ ਤੋਂ ੨੫-੧-੨੦੦੪ ਤੱਕ ਨਾਮਧਾਰੀ ਫਾਰਮ ਔਰੰਗਾਬਾਦ ਵਿਖੇ ਕੀਤਾ ਗਿਆ ਅਤੇ ਬਸੰਤ ਪੰਚਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਨ ੨੫-੧-੨੦੦੪ ਨੂੰ ਬੜੀ ਧੂਮ ਨਾਲ ਮਨਾਇਆ ਗਿਆ।

ਜਥੇਦਾਰ ਮੋਹਨ ਸਿੰਘ ਜੀ, ਬਲਬੀਰ ਸਿੰਘ ਜੀ ਅਤੇ ਗੁਰਸਰਣ ਸਿੰਘ ਜੀ, ਸੰਤ ਪਾਲਾ ਸਿੰਘ ਜੀ, ਸੰਤ ਜਗਦੀਸ਼ ਸਿੰਘ ਜੀ ਪਲਿਆ ਉੱਤਰ ਪ੍ਰਦੇਸ਼ ਤੋਂ ੧੬-੧-੨੦੦੪ ਨੂੰ ਔਰੰਗਾਬਾਦ ਪਹੁੰਚੇ, ਸੰਤ ਬਲਬੀਰ ਸਿੰਘ ਜੀ, ਸੰਤ ਬਿਧੀ ਸਿੰਘ ਜੀ ਅਤੇ ਵੈਦ ਗੁਰਦੇਵ ਸਿੰਘ ਜੀ ਭੈਣੀ ਸਾਹਿਬ ਤੋਂ ਅਤੇ ਸੰਤ ਜਰਨੈਲ ਸਿੰਘ, ਸੰਤ ਸੁਰਿੰਦਰ ਸਿੰਘ, ਸੰਤ ਬੇਅੰਤ ਸਿੰਘ ਅਤੇ ਸੰਤ ਬਚਨ ਸਿੰਘ ਹੋਰੀਂ ਲੁਧਿਆਣੇ ਤੋਂ ੧੫-੧-੨੦੦੪ ਨੂੰ ਪਹੁੰਚੇ। ਪੰਡਿਤ ਹਰਭਜਨ ਸਿੰਘ ਜੀ ਆਪਣੇ ਸੇਵਕਾਂ ਸਮੇਤ ੨੦-੧-੨੦੦੪ ਨੂੰ ਪਹੁੰਚੇ।

੧੭-੧-੨੦੦੪ ਨੂੰ ਸਵੇਰੇ ਆਸਾ ਦੀ ਵਾਰ ਦੇ ਨਾਲ ਤੇ ਜਪ ਪ੍ਰਯੋਗ ਦੀ ਅਰਦਾਸ ਦੇ ਨਾਲ ਪ੍ਰੋਗਰਾਮ ਸ਼ੁਰੂ ਹੋਇਆ, ਹਵਨ ਤੇ ਵਰਨੀ ਮਹਾਰਾਸ਼ਟਰੀਅਨ ਲੜਕੇ ਲੜਕੀਆਂ ਨੇ ਕੀਤੇ ਦੁਪਹਿਰ ਨੂੰ ਇਕ ਘੰਟਾ ਭਗੌਤੀ ਸਿਮਰਨ ਤੇ ਸ਼ਾਮ ਨੂੰ ਨਾਮ ਸਿਮਰਨ, ਕਥਾ ਕੀਰਤਨ ਸ਼ਾਮ ੬.੩੦ ਵਜੇ ਤੋਂ ੯.੩੦ ਵਜੇ ਤਕ ਹੋਇਆ। ਸ਼ਾਮ ਦੇ ਪ੍ਰੋਗਰਾਮ ਦਾ ਸ਼ੁਭਾਰੰਭ ਪੰਡਿਤ ਨਾਥਰਾਵ ਜੀ ਨੇਰਲਕਰ ਜੀ ਨੇ ਦੀਪ ਜਲਾਕੇ ਕੀਤਾ ਅਤੇ ਪੰਡਿਤ ਜੀ ਨੇ ਇਕ ਘੰਟਾ ਭਜਨ ਅਤੇ ਗੁਰਬਾਣੀ ਦੇ ਸ਼ਬਦ ਗਾਇਨ ਕੀਤੇ ਉਪਰੰਤ ਜਥੇਦਾਰ ਜੀ ਨੇ ਦੀਵਾਨ ਸਜਾਏ। ਨਾਮ ਸਿਮਰਨ ਰੋਜ਼ ਕਰੀਬ ੬ ਘੰਟੇ ਹੁੰਦਾ ਰਿਹਾ, ਰੋਜ਼ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਨੂੰ ਕਥਾ, ਨਾਮ ਸਿਮਰਨ ਅਤੇ ਦੀਵਾਨ ਲਗਦੇ ਰਹੇ। ਲਾਗੇ ਦੇ ਪਿੰਡਾਂ ਦੇ ਕਰੀਬ ੬੦੦ ਲੋਕ ਰੋਜ਼ ਸ਼ਾਮ ਨੂੰ ਆਉਂਦੇ ਰਹੇ, ਆਸਾ ਦੀ ਵਾਰ ਵਿੱਚ ਗਿਣਤੀ ਦੇ ਲੋਕ ਹੀ ਆਉਂਦੇ ਰਹੇ। ਪਿੰਡਾਂ ਤੇ ਸ਼ਹਿਰਾਂ ਦੇ ਪਤਵੰਤੇ ਸੱਜਣ ਸ਼ਾਮ ਦੇ ਪ੍ਰੋਗਰਾਮ ਤੇ ਆਉਂਦੇ ਰਹੇ। ਕਰੀਬ ੧੧੦ ਸਰੀਰਾਂ ਨੇ ਭਜਨ ਪੁਛਿਆ।

ਜਨਵਰੀ ੨੦੦੨ ਤੋਂ ਲੈ ਕੇ ਹੁਣ ਤਕ ਕਰੀਬ ੧੫੦੦ ਸਰੀਰ ਭਜਨ ਲੈ ਚੁਕੇ ਹਨ ਅਤੇ ੧੫੦ ਸਰੀਰ ਅੰਮ੍ਰਿਤ ਛੱਕ ਚੁਕੇ ਹਨ।

ਮਹਾਰਾਸ਼ਟਰ ਦੇ ਲੜਕੇ ਲੜਕੀਆਂ ਨੇ ਵੱਖ ਵੱਖ ਪੰਜ ਪੰਜ ਹਵਨ ਕੀਤੇ ਅਤੇ ਚਾਰ ਚਾਰ ਚੌਪਈ ਦੀਆਂ ਵਰਨੀਆਂ ਕੀਤੀਆਂ। ਇਹਨਾਂ ਨੂੰ ਰੋਜ਼ ਸਵੇਰੇ ੪ ਵਜੇ ਤੋਂ ੫ ਵਜੇ ਤਕ ਖੂਹ ਤੇ ਇਸ਼ਨਾਨ ਕਰਾਕੇ ਅੰਮ੍ਰਿਤ ਛਕਾਕੇ ਹਵਨ, ਵਰਨੀ ਤੇ ਬੈਠਾ ਦਿਤਾ ਜਾਂਦਾ ਸੀ, ਲੜਕੇ ਹਵਨ ਕਰਦੇ ਤੇ ਲੜਕੀਆਂ ਵਰਨੀ ਕਰਦੀਆਂ, ਲੜਕੀਆਂ ਹਵਨ ਕਰਦੀਆਂ ਤੇ ਲੜਕੇ ਵਰਨੀ ਕਰਦੇ। ਇਹਨਾਂ ਦੇ ਨਾਲ ਸੰਤ ਬਲਬੀਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਅਤੇ ਪੰਡਿਤ ਹਰਭਜਨ ਸਿੰਘ ਜੀ ਬੈਠਦੇ। ਇਹਨਾਂ ਬੱਚੇ ਬੱਚੀਆਂ ਦੀ ਉਮਰ ਕਰੀਬ ੧੦ ਤੋਂ ੧੪ ਸਾਲ ਤਕ ਦੀ ਸੀ। ਕੁਝ ਲੜਕੇ ਲੜਕੀਆਂ ਤਾਂ ਚੰਡੀ ਚਰਿਤਰ ੨੦ ਮਿੰਟਾਂ ਵਿੱਚ ਪੜ੍ਹ ਜਾਂਦੇ ਸਨ, ਲੇਕਿਨ ਹਵਨ ਦਾ ਸਮਾਂ ਇਹਨਾਂ ਨੂੰ ਇਕ ਘੰਟਾ ਦਿਤਾ ਸੀ। ਇਹਨਾਂ ਬਚੇ ਬੱਚੀਆਂ ਨੂੰ ਸ੍ਰੀ ਸਾਵੇ ਸਾਹਿਬ ਸਾਬਕਾ ਐਮ.ਪੀ. ਦੁਆਰਾ ਇਨਾਮ ਨਾਲ ਨਿਵਾਜਿਆ ਗਿਆ।

੨੫-੧-੨੦੦੪ ਨੂੰ ਸਵੇਰੇ ਪ੍ਰਯੋਗ ਦਾ ਭੋਗ ਪਾਇਆ ਗਿਆ। ਆਸਾ ਦੀ ਵਾਰ, ਹਵਨ ਵਰਨੀ ਤੋਂ ਬਾਦ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠਾਂ ਦੇ ੨ ਭੋਗ ਪਾਏ ਗਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ। ਉਪਰੰਤ ਪੰਡਿਤ ਨਾਥਰਾਵ ਜੀ ਦਾ ਗਾਇਨ ਇਕ ਘੰਟਾ ਹੋਇਆ ਫੇਰ ਸੰਤ ਬਲਬੀਰ ਸਿੰਘ ਸ੍ਰੀ ਭੈਣੀ ਸਾਹਿਬ ਵਾਲਿਆਂ ਨੇ ਹੱਲੇ ਦੇ ਦੀਵਾਨ ਲਾਏ। ਉਪਰੰਤ ਸੰਤ ਮੋਹਨ ਸਿੰਘ ਅਤੇ ਜੱਥੇ ਨੇ ਪ੍ਰਭਾਵਸ਼ਾਲੀ ਕੀਰਤਨ ਕੀਤਾ, ਉਪਰੰਤ ਪੰਡਿਤ ਹਰਭਜਨ ਸਿੰਘ ਜੀ ਨੇ ਬਹੁਤ ਹੀ ਮਹੱਤਵਪੂਰਨ ਕਥਾ ਕੀਤੀ, ਸੰਗਤ ਬਿਲਕੁਲ ਚੁਪਚਾਪ ਬੈਠੀ ਰਹੀ। ਮੇਲੇ ਦੀ ਸਮਾਪਤੀ ਕਰੀਬ ਢਾਈ ਵਜੇ ਦੁਪਹਿਰ ਨੂੰ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਨਿਰਵਿਘਨ ਹੋਈ। ਕਰੀਬ ੨੦੦੦ ਸੰਗਤ ਸਮਾਪਤੀ ਸਮੇਂ ਅੰਦਰ ਬਾਹਰ ਸੀ।

੨੬-੧-੨੦੦੪ ਨੂੰ ਆਸਾ ਦੀ ਵਾਰ ਦੇ ਭੋਗ ਦੇ ਬਾਦ ਲੰਗਰ ਛਕਕੇ ਅਰਾਮ ਕਰਕੇ ਅਸੀਂ ਸਾਰੇ ਕਰੀਬ ੩ ਵਜੇ ਦੁਪਹਿਰੇ ਪਿੰਡ ਭਾਰਡੀ ਜਿਹੜਾ ਕਿ ਏਥੋਂ ੧੦੦ ਕਿ.ਮੀ. ਹੈ,

ਪਹੁੰਚੇ। ਏਸੇ ਪਿੰਡ ਵਿੱਚ ੨ ਦੀਵਾਨ ਜਥੇਦਾਰ ਗਿਆਨ ਸਿੰਘ ਜੀ ਵੀਰੋਕੇ, ਇਕ ਦੀਵਾਨ ਪੰਡਿਤ ਗੋਪਾਲ ਸਿੰਘ ਜੀ ਅਤੇ ੨ ਦੀਵਾਨ ਜਥੇਦਾਰ ਗੁਰਦੀਪ ਸਿੰਘ ਜੀ ਲਗਾ ਚੁਕੇ ਹਨ। ਪਹੁੰਚਣ ਤੇ ਪਿੰਡ ਵਾਲਿਆਂ ਬੜਾ ਸਤਕਾਰ ਕੀਤਾ ਤੇ ਬਾਗ ਦੀਆਂ ਮੁਸੰਬੀਆਂ ਅਤੇ ਜਵਾਰੀ ਦੀਆਂ ਹੋਲਾਂ ਦਾ ਲੰਗਰ ਜਾਂਦਿਆਂ ਹੀ ਹੋਇਆ। ਸ਼ਾਮ ੬ ਤੋਂ ੭ ਵਜੇ ਤਕ ਨਿਤਨੇਮ ਹੋਇਆਂ ਅਤੇ ਰਹਿਰਾਸ ਸਾਹਿਬ ਦਾ ਪਾਠ ਕੀਤਾ। ੭ ਵਜੇ ਤੋਂ ੯ ਵਜੇ ਤਕ ਜਥੇਦਾਰ ਮੋਹਨ ਸਿੰਘ ਜੀ ਅਤੇ ਜਥੇ ਨੇ ਬਹੁਤ ਹੀ ਪ੍ਰਭਾਵਸ਼ਾਲੀ ਕੀਰਤਨ ਕੀਤਾ। ਸੰਤ ਨਾਮਦੇਵ ਜੀ ਦਾ ਇਤਹਾਸ ਗੁਰਬਾਣੀ ਰਾਹੀਂ ਸੁਣਾਇਆ, ਪੂਰਾ ਪਿੰਡ ਦੀਵਾਨ ਵਿੱਚ ਆਇਆ ਅਤੇ ਕਿਸੇ ਵੀ ਬੱਚੇ ਨੇ ਵੀ ਕੋਈ ਆਵਾਜ਼ ਤਕ ਨਹੀਂ ਕੀਤੀ, ਬੜੀ ਹੀ ਚੁਪੀ ਨਾਲ ਸਾਰਿਆਂ ਦੀਵਾਨ ਸੁਣਿਆ, ਸਮਾਪਤੀ ਤੋਂ ਬਾਦ ਕਰੀਬ ੬੦ ਸਰੀਰਾਂ ਨੇ ਭਜਨ ਪੁਛਿਆ ਉਪਰੰਤ ਸਾਧ ਸੰਗਤ ਨੇ ਸ੍ਰੀ ਲਕਸ਼ਮੀ ਕਾਂਤ ਚੰਦ੍ਰ ਭਾਨ ਪਾਟਿਲ ਦੇ ਘਰ ਲੰਗਰ ਛਕਿਆ ਅਤੇ ਕਰੀਬ ਇਕ ਵਜੇ ਰਾਤ ਵਾਪਿਸ ਫਾਰਮ ਤੇ ਆਏ।

੨੭-੧-੨੦੦੪ ਨੂੰ ਸਾਧ ਸੰਗਤ ਨੰਦੇੜ ਨੂੰ ਚਲੀ ਗਈ ਅਤੇ ਦਰਸ਼ਨ ਮੇਲਾ ਕਰਕੇ ਆਪਣੇ ਆਪਣੇ ਸਥਾਨ ਨੂੰ ਵਾਪਿਸ ਹੋ ਗਈ।

ਨਾਮਧਾਰੀ ਫਾਰਮ ਔਰੰਗਾਬਾਦ ਤੇ ਸ਼ਾਮ ਨੂੰ ਰੋਜ਼ ੭ ਤੋਂ ੮ ਵਜੇ ਤਕ ਨਾਮ ਸਿਮਰਨ ਹੁੰਦਾ ਹੈ ਨਾਲ ਹੀ ਕਥਾ ਹੁੰਦੀ ਹੈ, ਸ੍ਰੀ ਦਸਮ ਗ੍ਰੰਥ, ਗੀਤਾ, ਗਿਆਨੇਸ਼ਵਰੀ, ਜਨਮ ਸਾਖੀ, ਗੁਰੂ ਨਾਨਕ ਦੇਵ ਜੀ ਅਤੇ ਹੋਰ ਵੀ ਗ੍ਰੰਥਾਂ ਦੀ ਕਥਾ ਹੋ ਚੁਕੀ ਹੈ। ਆਦਿ ਸ੍ਰੀ ਗ੍ਰੰਥ ਸਾਹਿਬ ਦੀ ਕਥਾ ਚਲ ਰਹੀ ਹੈ, ਇਹ ਸਾਰਾ ਪ੍ਰੋਗਰਾਮ ਏਥੋਂ ਦੇ ਲੋਕ ਹੀ ਕਰ ਰਹੇ ਹਨ। ਬਚੇ ਬਹੁਤ ਸ਼ੁਧ ਪਾਠ ਕਰਦੇ ਹਨ ਅਤੇ ਅਰਦਾਸ ਵੀ ਬਹੁਤ ਅੱਛੀ ਤਰ੍ਹਾਂ ਕਰਦੇ ਹਨ, ੪੦ ਸਰੀਰਾਂ ਦੇ ਕਰੀਬ ਰੋਜ਼ ਹੁੰਦੇ ਹਨ। ਵੀਰਵਾਰ ਨੂੰ ਇਕ ਘੰਟਾ ਦੀਵਾਨ ਵੀ ਲਗਾਉਂਦੇ ਹਨ ਉਸ ਦਿਨ ਗਿਣਤੀ ਕਰੀਬ ੭੦-੮੦ ਹੋ ਜਾਂਦੀ ਹੈ, ਬਹੁਤ ਸਾਰੇ ਸਰੀਰ ਕਹਿੰਦੇ ਹਨ ਕਿ ਕਿਹੜੇ ਵੇਲੇ ਇਕ ਘੰਟਾ ਨਾਮ ਸਿਮਰਨ ਦਾ ਖ਼ਤਮ ਹੋ ਜਾਂਦਾ ਹੈ ਪਤਾ ਹੀ ਨਹੀਂ ਚਲਦਾ। ਸਚੇ ਪਾਤਸ਼ਾਹ ਜੀ ਏਸੇ ਤਰ੍ਹਾਂ ਕ੍ਰਿਪਾ ਬਣਾਈ ਰਖਣ ਤੇ ਸਾਧ ਸੰਗਤ ਮਿਲਕੇ ਨਾਮ ਸਿਮਰਨ ਤੇ ਕੀਰਤਨ ਕਰਦੀ ਰਹੇ।

*—ਹਰਭਜਨ ਸਿੰਘ (ਔਰੰਗਾਬਾਦ)*

## ਔਰੰਗਾਬਾਦ (ਮਹਾਰਾਸ਼ਟਰ) ਵਿਖੇ ੨ ਮੇਲਿਆਂ ਦੀ ਰਿਪੋਰਟ

੧੦-੪-੨੦੦੩ ਤੋਂ ੧੬-੪-੨੦੦੩ ਤਕ ਨਾਮਧਾਰੀ ਫਾਰਮ ਔਰੰਗਾਬਾਦ ਤੇ ਭਾਗਵਤ ਪੁਰਾਣ ਦੀ ਕਥਾ ਮਰਾਠੀ ਵਿੱਚ ਸਵੇਰੇ ੯ ਵਜੇ ਤੋਂ ਦੁਪਹਿਰ ੨ ਵਜੇ ਤਕ ਪੰਡਿਤ ਸਕਾਰਾਮ ਮਹਾਰਾਜ ਗੋਂਦੀਕਰ ਕਰਦੇ ਰਹੇ ਅਤੇ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਆਪਣੇ ਜਥੇ ਸਮੇਤ ਸਵੇਰੇ ਆਸਾ ਦੀ ਵਾਰ, ਸ਼ਾਮ ਨੂੰ ਇਕ ਘੰਟਾ ਨਾਮ ਸਿਮਰਨ ਅਤੇ ਡੇਢ ਘੰਟਾ ਦੀਵਾਨ ਲਗਾਉਂਦੇ ਰਹੇ, ਅਰਦਾਸ ਤੇ ਕਥਾ ਮਰਾਠੀ ਬੱਚੇ ਕਰਦੇ ਰਹੇ, ਸੰਗਤ ਦੁਪਹਿਰੇ ਤੇ ਸ਼ਾਮ ਨੂੰ ਕਰੀਬ ੯੦੦ ਦੇ ਕਰੀਬ ਹੁੰਦੀ ਸੀ। ਸਵੇਰੇ ਥੋੜੇ ਹੀ ਲੋਕ ਆਉਂਦੇ ਸਨ, ਕਰੀਬ ੫੦ ਸਰੀਰਾਂ ਨੇ ਭਜਨ ਪੁਛਿਆ। ਦੁਪਹਿਰੇ ਸਮਾਪਤੀ ਵਾਲੇ ਦਿਨ ਕਰੀਬ ੧੫੦੦ ਲੋਕ ਸਨ।

੪-੭-੨੦੦੩ ਤੋਂ ੧੩-੭-੨੦੦੩ ਤਕ ਨਾਮਧਾਰੀ ਫਾਰਮ ਔਰੰਗਾਬਾਦ ਤੇ ਪੰਡਿਤ ਹਰਭਜਨ ਸਿੰਘ ਜੀ ਦੀ ਦੇਖ ਰੇਖ ਵਿੱਚ ਅਖੰਡ ਪਾਠ, ਭਗੌਤੀ ਸਿਮਰਨ ਹਵਨ ਤੇ ਵਰਨੀਆਂ ਸ੍ਰੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਵਾਸਤੇ ਕੀਤੀਆਂ ਗਈਆਂ।

ਜਥੇਦਾਰ ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ ਵਾਲਿਆਂ ਨੇ ਰੋਜ਼ ਇਸ ਦੌਰਾਨ ਸਵੇਰੇ ਆਸਾ ਦੀ ਵਾਰ ਤੇ ਸ਼ਾਮ ਨੂੰ ਨਾਮ ਸਿਮਰਨ ਅਤੇ ਦੀਵਾਨ ਲਗਾਉਂਦੇ ਰਹੇ ਪੰਡਿਤ ਜੀ ਸ਼ਾਮ ਨੂੰ ਇਕ ਘੰਟਾ ਕਥਾ ਕਰਦੇ ਰਹੇ। ਸਾਧ ਸੰਗਤ ਸ਼ਾਮ ਨੂੰ ਕਰੀਬ ੮੦੦ ਤਕ ਹੋ ਜਾਂਦੀ ਸੀ। ਸਵੇਰੇ ਥੋੜੇ ਸਰੀਰ ਹੀ ਆਉਂਦੇ ਸਨ। ਕਰੀਬ ੬੦ ਸਰੀਰਾਂ ਨੇ ਭਜਨ ਲਿਆ।

*—ਹਰਭਜਨ ਸਿੰਘ (ਔਰੰਗਾਬਾਦ)*

## ਕੰਵਲ ਸੁਪਤਨੀ ਬੀਬੀ ਅਜੀਤ ਕੌਰ ਨੂੰ ਭਾਵ-ਭਿੰਨੀਆਂ ਸ਼ਰਧਾਂਜਲੀਆਂ

ਪ੍ਰਵਾਸੀ ਪੰਜਾਬੀ ਸਾਹਿਤਕਾਰ, ਲੇਖਕ ਅਤੇ ਖੋਜੀ ਇਤਿਹਾਸਕਾਰ ਸ. ਬਲਬੀਰ ਸਿੰਘ ਕੰਵਲ (ਯੂ. ਕੇ.) ਦੀ ਸੁਪਤਨੀ ਸਵਰਗੀ ਬੀਬੀ ਅਜੀਤ ਕੌਰ ਨੂੰ ਭਾਵ-ਭਿੰਨੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

ਭੋਗਪੁਰ ਨਜ਼ਦੀਕ ਇਤਿਹਾਸਕ ਪਿੰਡ ਜੌੜਾ ਦੇ ਸ. ਬਲਬੀਰ ਸਿੰਘ ਕੰਵਲ, ਜੋ ਕਿ ਸਥਾਈ ਤੌਰ 'ਤੇ ਇੰਗਲੈਂਡ 'ਚ ਵਸੇ, ਦੀ ਧਰਮ ਪਤਨੀ ਬੀਬੀ ਅਜੀਤ ਕੌਰ ਜੀ ਪਿਛਲੇ ਵਰ੍ਹੇ ਸਦੀਵੀ ਵਿਛੋੜਾ ਦੇ ਗਏ ਸਨ। ਕੰਵਲ ਸਾਹਿਬ ਇਨ੍ਹੀਂ ਦਿਨੀਂ ਪੰਜਾਬ ਬੀਬੀ ਅਜੀਤ ਕੌਰ ਦੇ ਫੁਲ ਤਾਰਨ ਇੱਥੇ ਆਏ ਹੋਏ ਸਨ। ੨੯ ਫਰਵਰੀ ੨੦੦੪ ਨੂੰ ਉਹਨਾਂ ਦੇ ਨਿਵਾਸ ਅਸਥਾਨ ਅਰਬਨ ਅਸਟੇਟ ਜਲੰਧਰ ਵਿਖੇ ਸ੍ਰੀ ਅਖੰਡ ਪਾਠ ਦੇ ਭੋਗ ਪਾਏ ਗਏ।

ਉਪਰੰਤ ਇਲਾਹੀ ਬਾਣੀ ਦੇ ਵੈਰਾਗਮਈ ਸ਼ਬਦ ਕੀਰਤਨ ਨਾਲ ਰਾਗੀ ਜਥਿਆਂ ਨੇ ਸੰਗਤਾਂ ਨੂੰ ਕਰੁਣਾਮਈ ਕਰ ਦਿੱਤਾ। ਇਸ ਉਪਰੰਤ ਸਾਹਿਤ ਜਗਤ ਦੀਆਂ ਉੱਘੀਆਂ ਸ਼ਖਸੀਅਤਾਂ

'ਚ ਪ੍ਰਸਿੱਧ ਲੇਖਕ ਸ੍ਰੀ ਵਰਿਆਮ ਸੰਧੂ, ਸ੍ਰੀ ਜਗਦੀਸ਼ ਸਿੰਘ ਵਰਿਆਮ, ਸੰਗੀਤ ਰਸੀਏ ਸ੍ਰੀ ਜੋਗਿੰਦਰ ਬਾਵਰਾ, ਸ਼ਾਇਰ ਹਰਕੇਵਲ ਸਿੰਘ ਕੇਵਲ, ਸ਼ਾਇਰ ਮਨਜੀਤ ਕੌਰ, ਗਾਇਕ ਦਲਜੀਤ ਹੰਸ ਗੁਰਦਿਆਲ ਢਿੱਲੋਂ, ਸ੍ਰੀ ਅਜੀਤ ਸਿੰਘ ਮਾਲੜੀ, ਸੰਤੋਖ ਸਿੰਘ ਐਟਮ ਬੰਬ, ਸ੍ਰੀ ਅਜਾਇਬ ਸਿੰਘ ਬਾਸੀ ਮੋਰਿੰਡਾ, ਮੇਜਰ ਸਿੰਘ ਇੰਗਲੈਂਡ, ਪ੍ਰੋ. ਅਰਿੰਦਰ ਸਿੰਘ, ਜਸਬੀਰ ਕੌਰ ਰਾਏ, ਸ੍ਰੀ ਸੁਰਿੰਦਰ ਮੋਨੀ, ਸ੍ਰੀ ਗੁਰਮੀਤ ਸਿੰਘ ਖਾਨਪੁਰੀ ਤੋਂ ਇਲਾਵਾਂ ਹੋਰ ਕਈ ਸ਼ਖਸੀਅਤਾਂ ਨੇ ਬੀਬੀ ਅਜੀਤ ਕੌਰ ਨੂੰ ਆਪਣੀਆਂ ਭਾਵ-ਭਿੰਨੀਆਂ ਸ਼ਰਧਾਂਜਲੀਆਂ ਭੇਟ ਕਰਦਿਆਂ ਸ਼ਰਧਾ ਦੇ ਫੁੱਲ ਭੇਟ ਕੀਤੇ ਤੇ ਉਨ੍ਹਾਂ ਦੀਆਂ ਸਾਹਿਤਕ ਸੇਵਾਵਾਂ ਨੂੰ ਮਾਣ ਨਾਲ ਯਾਦ ਕੀਤਾ। ਇਸ ਮੌਕੇ ਸ੍ਰੀ ਬਲਬੀਰ ਸਿੰਘ ਕੰਵਲ ਨੇ ਆਏ ਹੋਏ ਸਭ ਰਿਸ਼ਤੇਦਾਰਾਂ, ਮਿੱਤਰਾਂ, ਸਨੇਹੀਆਂ ਅਤੇ ਸਾਹਿਤਕ ਸ਼ਖਸੀਅਤਾਂ ਦਾ ਧੰਨਵਾਦ ਕੀਤਾ।

## ਪੰਜਾਬੀ ਸੱਥ ਦਾ ਸਾਲਾਨਾ ਸਨਮਾਨ ਸਮਾਰੋਹ

੨੯ ਫਰਵਰੀ ੨੦੦੪ ਨੂੰ 'ਪੰਜਾਬੀ ਸੱਥ ਲਾਂਬੜਾ' ਵੱਲੋਂ ਸ਼ਹੀਦ ਬਾਬਾ ਖੁਸ਼ਹਾਲ ਸਿੰਘ ਖਾਲਸਾ ਮਾਡਲ ਸੀਨੀਅਰ ਸੈਕੰਡਰੀ ਸਕੂਲ ਲਾਂਬੜਾ (ਜਲੰਧਰ) ਦੇ ਹਾਲ ਵਿੱਚ ਸਾਲਾਨਾ ਸਨਮਾਨ ਸਮਾਰੋਹ ਕੀਤਾ ਗਿਆ। ਇਸ ਮੌਕੇ ਵੱਖ-ਵੱਖ ਖੇਤਰਾਂ ਵਿੱਚ ਵਿਸ਼ੇਸ਼ ਯੋਗਦਾਨ ਪਾਉਣ ਵਾਲੀਆਂ ੧੨ ਪ੍ਰਮੁੱਖ ਸ਼ਖਸੀਅਤਾਂ ਵਿਚੋਂ ੮ ਨੂੰ ਸਨਮਾਨਿਤ ਕੀਤਾ ਗਿਆ ਅਤੇ ਉਨ੍ਹਾਂ ਵੱਲੋਂ ਮਾਂ-ਬੋਲੀ ਪੰਜਾਬੀ ਲਈ ਕੀਤੀਆਂ ਜਾ ਰਹੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਗਈ। ਇਸ ਪ੍ਰਭਾਵਸ਼ਾਲੀ ਸਮਾਗਮ 'ਚ ਪਰਵਾਸੀ ਪੰਜਾਬੀ ਲੇਖਕ ਵੀ ਪੁੱਜੇ ਹੋਏ ਸਨ। ਸਮਾਗਮ ਦੀ ਪ੍ਰਧਾਨਗੀ ਸ. ਸਰੂਪ ਸਿੰਘ ਅਲੱਗ ਨੇ ਕੀਤੀ। ਸਮਾਗਮ ਵਿੱਚ ਡਾ. ਸਤਿੰਦਰ ਸਿੰਘ ਨੂਰ ਦਿੱਲੀ (ਖੋਜ ਪੜਚੋਲ) ਨੂੰ ਪ੍ਰਿੰ. ਸੰਤ ਸਿੰਘ ਸੇਖੋਂ ਪੁਰਸਕਾਰ, ਸ. ਅਜਮੇਰ ਸਿੰਘ ਮੰਡੀ ਕਲਾਂ ਬਠਿੰਡਾ (ਸਿੱਖ ਚਿੰਤਨ) ਨੂੰ ਗਿ. ਗੁਰਦਿੱਤ ਸਿੰਘ ਪੁਰਸਕਾਰ, ਡਾ. ਕੁਲਦੀਪ ਸਿੰਘ ਧੀਰ ਪਟਿਆਲਾ (ਗਿਆਨ ਵਿਗਿਆਨ) ਨੂੰ ਡਾ. ਮਹਿੰਦਰ ਸਿੰਘ ਰੰਧਾਵਾ, ਗੁਰੂ ਨਾਨਕ ਨੇਤਰਹੀਣ ਆਸ਼ਰਮ ਨੰਗਲ ਸਪਰੋੜ ਫਗਵਾੜਾ ਨੂੰ ਭਾਈ ਘਨੱਈਆ ਜੀ ਪੁਰਸਕਾਰ, ਬੀਬੀ ਜਤਿੰਦਰ ਕੌਰ ਟੀ.ਵੀ. ਕਲਾਕਾਰ ਨੂੰ ਵਿਅੰਗ ਲਈ ਡਾ. ਗੁਰਨਾਮ ਸਿੰਘ ਤੀਰ ਪੁਰਸਕਾਰ, ਟੀ.ਵੀ. ਕਲਾਕਾਰ ਸ. ਹਰਭਜਨ ਸਿੰਘ ਜੱਬਲ ਅੰਮ੍ਰਿਤਸਰ ਨੂੰ (ਹਾਸਰਸ) ਲਈ ਭਾਈ ਸੁਥਰੇਸ਼ਾਹ ਪੁਰਸਕਾਰ ਤੇ ਬਾਲ ਸਾਹਿਤ ਲਈ ਫਰੀਦਾਬਾਦ ਹਰਿਆਣਾ ਦੇ ਓਮਕਾਰ ਸੂਦ ਬੋਹਾਨਾ ਨੂੰ ਪ੍ਰਿੰ. ਤਰਲੋਚਨ ਸਿੰਘ ਭਾਟੀਆ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਵਿਦੇਸ਼ ਰਹਿੰਦੇ ਸਨਮਾਨੇ ਜਾਣ ਵਾਲੇ ਪੰਜਾਬੀਆਂ ਨੂੰ ਵਿਦੇਸ਼ ਜਾ ਕੇ ਸੱਥ ਵੱਲੋਂ ਸਨਮਾਨਿਤ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ ਹੈ। ਡਾ. ਸਰੂਪ ਸਿੰਘ ਅਲੱਗ ਨੂੰ ਵੀ ਪੰਜਾਬੀ ਸੱਥ ਦੇ ਪ੍ਰਬੰਧਕਾਂ ਵੱਲੋਂ ਸਨਮਾਨਿਤ ਕੀਤਾ ਗਿਆ। ਸਭ ਨੂੰ ਇਕ ਯਾਦਗਾਰੀ ਚਿੰਨ੍ਹ, ਇਕ ਗਰਮ ਲੋਈ ਤੇ ੭੧੦੦ ਰੁ. ਨਕਦ ਰਾਸ਼ੀ ਪੁਰਸਕਾਰ ਵਜੋਂ ਭੇਟ ਕੀਤੀ ਗਈ। ਡਾ. ਸਰੂਪ ਸਿੰਘ ਅਲੱਗ ਨੇ ਪੰਜਾਬੀ ਸੱਥ ਦੀਆਂ ਸਰਗਰਮੀਆਂ ਦੀ ਸ਼ਲਾਘਾ ਕੀਤੀ। ਇਨ੍ਹਾਂ ਤੋਂ ਇਲਾਵਾ ਸ. ਬਲਦੇਵ ਸਿੰਘ ਗਰੇਵਾਲ ਨਿਊਯਾਰਕ ਅਮਰੀਕਾ ਨੂੰ ਪੰਜਾਬੀ ਪੱਤਰਕਾਰੀ ਲਈ ਹੀਰਾ ਸਿੰਘ ਦਰਦ ਪੁਰਸਕਾਰ, ਬੀਬੀ ਮਦੀਹਾ ਗੌਹਰ ਲਾਹੌਰ ਨੂੰ ਬਾਬਾ ਫਰੀਦ ਪੁਰਸਕਾਰ, ਸ. ਗੁਰਵਿੰਦਰ ਸਿੰਘ ਲੱਖਾ ਧਾਰੀਵਾਲ ਸਰੀ ਬੀ.ਸੀ. ਕੈਨੇਡਾ ਨੂੰ ਲਾਲਾ ਧਨੀ ਰਾਮ ਚਾਤ੍ਰਿਕ ਪੁਰਸਕਾਰ, ਬੀਬੀ ਅਮਰਜਿਓਤੀ ਐਮਸਟਰਡਮ ਹਾਲੈਂਡ ਨੂੰ ਸਈਅਦ ਵਾਰਿਸਸ਼ਾਹ ਪੁਰਸਕਾਰ ਅਤੇ ਬੀਬੀ ਗੁਰਦੇਵ ਕੌਰ ਸੰਘਾ (ਯੂ. ਕੇ.) ਨਾਰੀ ਮੰਚ ਨੂੰ ਡਾ. ਪ੍ਰੇਮ ਪ੍ਰਕਾਸ਼ ਪੁਰਸਕਾਰ ਨਾਲ ਸਨਮਾਨਿਤ ਕੀਤਾ ਜਾਵੇਗਾ। ਗੁਰੂ ਨਾਨਕ ਨੇਤਰਹੀਣ ਬਿਰਧ ਆਸ਼ਰਮ ਸਪਰੋੜ ਫਗਵਾੜਾ ਦੇ ਮੋਢੀ ਰਾਜਿੰਦਰ ਸਿੰਘ ਭੱਟੀ, ਸੀਤਲ ਸਿੰਘ ਸਿਤਾਰਾ, ਗਿਆਨੀ ਸੁਰਜੀਤ ਸਿੰਘ ਤੇ ਗਿਆਨੀ ਅਵਤਾਰ ਸਿੰਘ ਦੀ ਗੈਰ-ਹਾਜ਼ਰੀ ਵਿੱਚ ਭਾਈ ਘਨੱਈਆ ਪੁਰਸਕਾਰ ਉਨਾਂ ਦੇ ਪ੍ਰਤੀਨਿਧ ਸ. ਜਸਵਿੰਦਰ ਸਿੰਘ ਅਨੋਖਰਵਾਲ ਨੂੰ ਦਿੱਤਾ ਗਿਆ। ਇਸ ਮੌਕੇ ਪੰਜਾਬੀ ਸੱਥ ਦੇ ਜਨਰਲ ਸਕੱਤਰ ਡਾ. ਨਿਰਮਲ ਸਿੰਘ ਨੇ ਸਨਮਾਨਿਤ ਕੀਤੀਆਂ ਜਾਣ ਵਾਲੀਆਂ ਸ਼ਖਸੀਅਤਾਂ ਬਾਰੇ ਸੰਖੇਪ ਜਾਣਕਾਰੀ ਦਿੱਤੀ। ਸਮਾਗਮ ਵਿੱਚ ਹਰਭਜਨ ਸਿੰਘ ਜੱਬਲ ਤੇ ਜਤਿੰਦਰ ਕੌਰ ਨੇ ਹਾਸਰਸ ਪੰਜਾਬੀ ਸਕਿੱਟ ਪੇਸ਼ ਕਰਕੇ ਦਰਸ਼ਕਾਂ ਦੇ ਢਿੱਡੀਂ ਪੀੜਾਂ ਪਾਈਆਂ। ਸ. ਹਰਭਜਨ ਸਿੰਘ ਜੱਬਲ ਵੱਲੋਂ ਇਕ ਮਤਾ ਪੇਸ਼ ਕਰਕੇ ਜਲੰਧਰ ਦੂਰਦਰਸ਼ਨ ਦੀ ਪਹਿਲਾਂ ਵਾਲਾ ਮੁਹਾਂਦਰਾ ਮੁੜ ਬਹਾਲ ਕਰਨ ਦੀ ਮੰਗ ਕੀਤੀ ਤੇ ਟੀ.ਵੀ. ਤੇ ਪੇਸ਼ ਕੀਤੇ ਜਾਂਦੇ ਲੱਚਰ ਪੰਜਾਬੀ ਸੱਭਿਆਚਾਰ ਦੀ ਆਲੋਚਨਾ ਕੀਤੀ। ਸਮਾਗਮ ਵਿੱਚ ਸਭ ਤੋਂ ਪਹਿਲਾਂ ਨਾਵਲਕਾਰ ਅਵਤਾਰ ਸਿੰਘ ਬਿਲਿੰਗ, ਸ. ਮੋਤਾ ਸਿੰਘ ਸਰਾਏ ਇਨਚਾਰਜ ਸੱਥ ਦੀ ਯੂਰਪੀ ਇਕਾਈ, ਡਾ. ਸਵਰਾਜ ਸਿੰਘ ਅਮਰੀਕਾ ਇਕਾਈ ਦੇ ਪ੍ਰਧਾਨ, ਸ. ਮਹਿੰਦਰ ਸਿੰਘ ਮਾਨੂੰਪੁਰੀ ਬਰਵਾਲੀ ਸੱਥ, ਸ. ਸੂਬਾ ਸਿੰਘ ਰਿਆੜਕੀ ਸੱਥ ਤੇ ਸ. ਰਾਮ ਸਿੰਘ ਢੇਸੀ ਨੇ ਆਪਣੇ ਵਿਚਾਰ ਰਖੇ। ਸ. ਢੇਸੀ ਨੇ ਆਮ ਲੋਕਾਂ ਨੂੰ ਇਕ-ਇਕ ਰੁੱਖ ਲਾਉਣ ਤੇ ਉਸ ਨੂੰ ਪਾਲਣ ਦੀ ਅਪੀਲ ਕੀਤੀ। ਡਾ. ਸਰੂਪ ਸਿੰਘ

ਸਿੰਘ ਅਲੱਗ ਅਤੇ ਬਾਕੀ ਸਨਮਾਨਿਤ ਸ਼ਖਸੀਅਤਾਂ ਨੇ ਸੱਥ ਦੀਆਂ ਪੰਜਾਬੀ ਪ੍ਰਤੀ ਸਰਗਰਮੀਆਂ ਦੀ ਸ਼ਲਾਘਾ ਕੀਤੀ। ਰੋਜ਼ਾਨਾ ਅਜੀਤ ਦੇ ਸਹਾਇਕ ਸੰਪਾਦਕ ਸ੍ਰੀ ਸਤਨਾਮ ਸਿੰਘ ਮਾਣਕ ਨੇ ਬੀਬੀ ਮਦੀਹਾ ਗੌਹਰ ਲਾਹੌਰ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਅਤੇ ਉਨ੍ਹਾਂ ਵੱਲੋਂ ਖੇਡੇ ਜਾਂਦੇ ਪੰਜਾਬੀ ਨਾਟਕ ਬੁਲ੍ਹਾ ਦੀ ਪੇਸ਼ਕਾਰੀ ਦੀ ਭਰਪੂਰ ਸ਼ਲਾਘਾ ਕੀਤੀ। ਮੰਚ ਸੰਚਾਲਨ ਦੀ ਸੇਵਾ ਸ. ਬਹਾਦਰ ਸਿੰਘ ਸੰਧੂ ਤੇ ਪ੍ਰਿੰਸੀਪਲ ਅਮਰਜੀਤ ਕੌਰ ਨੇ ਨਿਭਾਈ। ਇਸ ਮੌਕੇ ਪੰਜਾਬੀ ਸੱਥ ਵੱਲੋਂ ਪ੍ਰਕਾਸ਼ਿਤ ਕਿਤਾਬ 'ਧੀਆਂ-ਧਿਆਣੀਆਂ' ਤੇ ਸਾਲਾਨਾ ਸੋਵੀਨਾਰ ਜਾਰੀ ਕਰਨ ਤੋਂ ਇਲਾਵਾ 'ਸਲੇਟੀ' ਕਿਤਾਬ ਰਿਲੀਜ਼ ਕੀਤੀ ਗਈ।

## ਨਾਮਧਾਰੀ ਪੰਜਾਬੀ ਸਾਹਿਤ ਸਭਾ ਵਲੋਂ ਸ਼ਰਧਾਂਜਲੀਆਂ

ਪਿਛਲੇ ਦਿਨੀਂ ਸੰਪਾਦਕ ਵਰਿਆਮ ਦੇ ਮਾਤਾ ਜੀ ਸ੍ਰੀਮਤੀ ਸਵਰਨ ਕੌਰ ਅਕਾਲ ਚਲਾਣਾ ਕਰ ਗਏ ਸਨ। ਸਭਾ ਵਲੋਂ ਦੋ ਮਿੰਟ ਦਾ ਮੋਨ ਧਾਰ ਕੇ ਵਿਛੜੀ ਆਤਮਾ ਨੂੰ ਸ਼ਰਧਾਂਜਲੀ ਅਰਪਤ ਕੀਤੀ ਗਈ ਅਤੇ ਅਰਦਾਸ ਕੀਤੀ ਕਿ ਸਤਿਗੁਰੂ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ। ਉਹ ਮਾਤਾ ਕਿੰਨੀ ਮਹਾਨ ਹੋਵੇਗੀ ਜਿਸ ਨੇ ਵਰਿਆਮ ਜਿਹੇ ਯੋਗ ਸਪੁਤਰ ਨੂੰ ਜਨਮ ਦਿੱਤਾ। ਮਹਾਨ ਮਾਤਾ ਪਿਤਾ ਦੀ ਸੰਤਾਨ ਵੀ ਮਹਾਨ ਹੁੰਦੀ ਹੈ।

ਪਿਛਲੇ ਦਿਨੀਂ ਕਾਮਰੇਡ ਸੁਵਰਨ ਸਿੰਘ ਵਿਰਕ ਜੀ ਦੇ ਮਾਤਾ ਪ੍ਰੀਤਮ ਕੌਰ ਜੀ ਸਤਿਗੁਰੂ ਵਲੋਂ ਬਖਸ਼ੀ ਹੋਈ ਆਯੂ ਭੋਗ ਕੇ ਇਸ ਸੰਸਾਰ ਤੋਂ ਚਲਾਣਾ ਕਰ ਗਏ। ਉਹਨਾਂ ਦੀ ਯਾਦ ਵਿੱਚ ਸਭਾ ਵਲੋਂ ਖਾਸ ਮੀਟਿੰਗ ਬੁਲਾ ਕੇ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ। ਜਿਸ ਵਿੱਚ ਦੋ ਮਿੰਟ ਦਾ ਮੋਨ ਧਾਰ ਕੇ ਵਿਛੜੀ ਆਤਮਾ ਨੂੰ ਸ਼ਰਧਾਂਜਲੀ ਅਰਪਤ ਕੀਤੀ ਗਈ। ਅਤੇ ਅਰਦਾਸ ਕੀਤੀ ਗਈ ਕਿ ਸਤਿਗੁਰੂ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ। ਯਾਦ ਰਹੇ ਕਾ. ਸੁਵਰਨ ਸਿੰਘ ਵਿਰਕ ਉਘੀ ਸ਼ਖਸੀਅਤ ਦੇ ਮਾਲਕ ਹਨ ਤੇ ਉਹਨਾਂ ਦੇ ਮਾਤਾ ਜੀ ਵੀ ਬਹੁਤ ਮਹਾਨ ਸ਼ਖਸੀਅਤ ਸਨ। ਉਹਨਾਂ ਦੀ ਬਹੁਤ ਸਾਰੀ ਉਮਰ ਸ੍ਰੀ ਭੈਣੀ ਸਾਹਿਬ ਬਤੀਤ ਹੋਈ। ਉਹਨਾਂ ਦੇ ਚਿਤ ਵਿੱਚ ਸਤਿਗੁਰੂ ਲਈ ਅਟੁੱਟ ਸ਼ਰਧਾ ਤੇ ਪ੍ਰੇਮ ਸੀ।

*—ਜਸਵਿੰਦਰ ਸਿੰਘ ਭਿੰਡਰ*

*ਜਨਰਲ ਸਕੱਤਰ ਨਾਮਧਾਰੀ ਪੰਜਾਬੀ ਸਾਹਿਤ ਸਭਾ,*

*ਸ੍ਰੀ ਜੀਵਨ ਨਗਰ*

## ਇਕ ਸੋਧ—ਇਕ ਪ੍ਰਤੀਕਰਮ

ਮਾਰਚ ੨੦੦੪ ਦੇ ਅੰਕ ਵਿੱਚ ਪੰਨਾ ੬ ਤੇ ਨਾਮਧਾਰੀ ਲਹਿਰ ਬਾਬਤ ਲਿਖਿਆ ਹੋਇਆ ਸਾਡਾ ਜ਼ਿਕਰ ਬਰਾਬਰ ਨਹੀਂ ਹੈ। ਮੈਂ ਹਕੀਕਤ ਲਿਖ ਰਿਹਾ ਹਾਂ।

ਹੈਦਰਾਬਾਦ ਵਿੱਚ ਤਕਰੀਬਨ ਅਠਾਰਾਂ ਪਰਿਵਾਰ ਹਨ ਜਿਨ੍ਹਾਂ ਦੇ ਟੋਟਲ ਮੈਂਬਰਾਂ ਦੀ ਤਾਦਾਦ ਕਰੀਬ ੧੨੫ ਹੈ।

ਇਕ ਪਰਿਵਾਰ ਜਿਸਦਾ ਜ਼ਿਕਰ ਹੈ, ਉਹ ਤੇਜਾ ਸਿੰਘ (ਸਵਰਗਵਾਸੀ) ਜੇਹੜੇ ਸਾਡੇ ਪਿਤਾ ਜੀ ਸਨ ਉਹ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਵਾਸੀ ਸਨ। ੧੯੩੦ ਵਿਚ ਉਹਨਾਂ ਨੂੰ ਉਥੇ ਨੁਕਸਾਨ ਹੋਇਆ ਅਤੇ ਕਰਜ਼ਾ ਵੀ ਸਿਰ ਹੋ ਗਿਆ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਗਏ ਅਤੇ ਸਾਰਾ ਵਾਕਿਆ ਦਸਿਆ। ਉਹਨਾਂ ਦੇ ਆਦੇਸ਼ ਤੇ ਹੀ ਉਹ ਹੈਦਰਾਬਾਦ ਆਏ ਉਹਨਾਂ ਦੀ ਹੀ ਕਿਰਪਾ ਨਾਲ ਕਾਰੋਬਾਰ ਸ਼ੁਰੂ ਕੀਤਾ ਅਤੇ ਬਹੁਤ ਕਮਾਣ ਤੋਂ ਬਾਦ ੧੯੪੨-੪੩ ਵਿਚ ਜਾ ਕੇ ਸਾਰੇ ਲੈਹਣੇਦਾਰਾਂ ਨੂੰ ਸਦ ਸਦ ਕੇ ਸਾਰਾ ਕਰਜ਼ਾ ਉਤਾਰਿਆ। ਇਸ ਗਲ ਦਾ ਜ਼ਿਕਰ ਖਾਸ ਕਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਣ ਵਿਚ ਵੀ ਹੈ। ਓਹੀ ਟੇਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰੀ ਸਾਧ ਸੰਗਤ ਵਿੱਚ ਵੀ ਉਚੇਚਾ ਸੁਣਾ ਚੁੱਕੇ ਹਨ।

ਵੀਰ ਸੰਤੋਖ ਸਿੰਘ ਜੀ ਮੇਰੇ ਵੱਡੇ ਵੀਰ ਸਨ ਜਿਨ੍ਹਾਂ ਦਾ ਜ਼ਿਕਰ ਇਸ ਲੇਖ ਵਿੱਚ ਹੈ।

ਮੈਂ ਆਸ ਕਰਦਾ ਹਾਂ ਤੁਸੀਂ ਇਹ ਵਿਸਥਾਰ ਨਾਲ ਆਪਣੇ ਅਗਲੇ ਅੰਕ ਵਿੱਚ ਕਰੋਗੇ।

ਮੇਰੀ ਉਮਰ ਇਸ ਵੇਲੇ ਕਰੀਬ ੭੩ ਸਾਲ ਦੀ ਹੈ। ਹੁਣ ਵੀ ਸਾਡਾ ਸਾਰਾ ਪਰਿਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਬਹੁਤ ਸ਼ਰਧਾ ਰਖਦਾ ਹੈ। ਆਪ ਦਾ ਅੰਕ ਹਰ ਮਹੀਨੇ ਬਰਾਬਰ ਮਿਲਦਾ ਹੈ। *—ਮਹਿੰਦਰ ਸਿੰਘ*

*੧-੨-੪੧੦/A ਗਗਨ ਮਹੱਲ ਕਲੋਨੀ, ਹੈਦਰਾਬਾਦ*

# ਪ੍ਰਤੀਕਿਰਿਆ

## ਕੂਕਾ ਇਤਿਹਾਸ ਦਾ ਅਣਗੌਲਿਆ ਰਿਹਾ ਇਕ ਦਿਲਚਸਪ ਪੱਤਰਾ

*ਇਹ ਚਿਠੀ ਪੰਜਾਬੀ ਟ੍ਰਿਬਿਊਨ ਨੂੰ ਲਿਖੀ ਗਈ ਸੀ ਪਰ ਨਾਮਧਾਰੀ ਇਤਿਹਾਸ ਨਾਲ ਸਬੰਧਤ ਹੋਣ ਕਾਰਨ ਵਰਿਆਮ ਦੇ ਪਾਠਕਾਂ ਨਾਲ ਵੀ ਸਾਂਝੀ ਕੀਤੀ ਜਾ ਰਹੀ ਹੈ*

ਪੰਜਾਬੀ ਟ੍ਰਿਬਿਊਨ ਵਿੱਚ ੧੧ ਜਨਵਰੀ ਨੂੰ ਛਪੇ ਆਪਣੇ ਲੇਖ ਵਿੱਚ ਡਾ. ਗੁਰਦੇਵ ਸਿੰਘ ਸਿਧੂ ਹੋਰਾਂ ਨੇ ਕੂਕਾ ਇਤਿਹਾਸ ਦਾ ਹੁਣ ਤਕ ਅਣਗੌਲਿਆ ਰਿਹਾ ਇਕ ਦਿਲਚਸਪ ਪੱਤਰਾ ਫੋਲਣ ਦਾ ਪ੍ਰਸੰਸਾਯੋਗ ਉਪਰਾਲਾ ਕੀਤਾ ਹੈ।

ਸਹੀ ਅਰਥਾਂ ਵਿੱਚ ਸੋਚਿਆ ਜਾਵੇ ਤਾਂ ਇਹ ਕੂਕਾ ਇਤਿਹਾਸ ਹੀ ਨਹੀਂ ਸਗੋਂ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦੀ ਛੋਟੀ ਸਮਝੀ ਜਾਣ ਦੇ ਬਾਵਜੂਦ ਵੀ ਇਕ ਅਹਿਮ ਘਟਨਾ ਸੀ ਕਿਉਂਕਿ ਵਤਨ ਦੀ ਸੁਤੰਤਰਤਾ ਦੇ ਸ਼ੈਦਾਈਆਂ ਵਲੋਂ ੧੮੫੭ ਈ. ਵਿੱਚ ਮਾਰੇ ਗਏ ਹੰਭਲੇ ਪਿਛੋਂ ਆਪਣੀ ਕਿਸਮ ਦਾ ਇਹ ਪਹਿਲਾ ਵਿਦਰੋਹ ਸੀ ਜਿਸਨੂੰ ਬਦੇਸ਼ੀਆਂ ਦੀ ਸਰਕਾਰੀ ਮਸ਼ੀਨਰੀ ਦੇ ਅਹਿਮ ਰੁਕਨਾਂ ਨੇ ਜਾਣ ਬੁਝ ਕੇ ਵਿਦਰੋਹ ਨਾ ਕਹਿਕੇ ਬਲਵੇ ਦਾ ਨਾਂ ਦੇਣ ਵਿੱਚ ਆਪਣਾ ਭਲਾ ਤੇ ਇਜ਼ਤ ਸਮਝੀ। ਮੈਂ ਇਸ ਵਿਦਰੋਹ ਨੂੰ, ਬਹੁਤ ਪਰਚਾਰੀ ਗਈ ਤੇ ਸਰਕਾਰੀ ਮਾਨਤਾ ਪ੍ਰਾਪਤ, ੧੯੪੨ ਦੀ 'ਭਾਰਤ ਛਡੋ' ਲਹਿਰ ਦਾ ਪੂਰਵ ਰੂਪ ਸਮਝਦਾ ਹਾਂ ਹਾਲਾਂਕਿ ਗਾਂਧੀ ਜੀ ਦੀ ਅਗਵਾਈ ਵਿੱਚ ਕਾਂਗਰਸ ਵਲੋਂ ਚਲਾਈ ਗਈ ਉਸ ਲਹਿਰ ਵਿੱਚ ਸ਼ਾਮਲ ਕਿਸੇ ਵੀ ਅੰਦੋਲਨਕਾਰੀ ਵਲੋਂ, ਇਨ੍ਹਾਂ ਕ੍ਰਾਂਤੀਕਾਰੀਆਂ ਵਾਂਗ, ਅੰਗਰੇਜ਼ਾਂ ਨੂੰ ਨਾ ਤਾਂ ਇਸ ਤਰ੍ਹਾਂ ਵੰਗਾਰਿਆ ਹੀ ਗਿਆ ਸੀ ਤੇ ਨਾ ਹੀ ਅੰਦੋਲਨ ਵਿੱਚ ਕੁਦਣ ਤੋਂ ਪਹਿਲਾਂ ਜਾਇਦਾਦ ਵੇਚਣ ਜਾਂ ਸਾੜਨ ਫੂਕਣ ਦੇ ਸੰਕੇਤ ਮਿਲਦੇ ਹਨ।

ਡਾ. ਸਿਧੂ ਹੋਰਾਂ ਨਾਲ ਮੇਰੀ ਇਸ ਗੱਲੇ ਸੰਮਤੀ ਨਹੀਂ ਬਣਦੀ ਕਿ ਗੁਰੂ ਰਾਮ ਸਿੰਘ ਦੇ ਪਰਚਾਰ ਦੇ ਪ੍ਰਭਾਵ ਅਧੀਨ ਕੂਕਿਆਂ ਨੇ ਉਪਰਾਮਤਾ ਅਧੀਨ ਆਪਣੀਆਂ ਜਾਇਦਾਦਾਂ ਵੇਚਣੀਆਂ ਜਾਂ ਸਾੜਨੀਆਂ ਸ਼ੁਰੂ ਕਰ ਦਿੱਤੀਆਂ ਸਨ। ਅਜਿਹਾ ਕਦਮ ਤਾਂ ਕੇਵਲ ਥਰਾਜਵਾਲਾ ਦੀ ਘਟਨਾ ਵਿੱਚ ਸ਼ਾਮਲ ਅੰਦੋਲਨਕਾਰੀਆਂ ਨੇ ਹੀ ਚੁਕਿਆ ਨਜ਼ਰ ਆਉਂਦਾ ਹੈ ਜਿਸ ਦਾ ਕਾਰਨ ਸ਼ਾਇਦ ਸ਼ਕਤੀਸ਼ਾਲੀ ਸਰਕਾਰ ਨਾਲ ਮੱਥਾ ਲਾਉਣ ਪਿਛੋਂ ਉਨ੍ਹਾਂ ਦੀਆਂ ਜਾਇਦਾਦਾਂ ਸਰਕਾਰ ਵਲੋਂ ਕੁਰਕ ਕੇ ਖਜ਼ਾਨੇ ਪਾਉਣ ਦੇ ਅਮਲ ਨੂੰ ਪਹਿਲਾਂ ਹੀ ਬੇਅਮਲ ਕਰ ਦਿਤਾ ਜਾਣਾ ਹੋਵੇ। ਅੰਗਰੇਜ਼ਾਂ ਪ੍ਰਤੀ ਉਨ੍ਹਾਂ ਦੇ ਦਿਲਾਂ ਵਿੱਚ ਕੁਟ ਕੁਟ ਕੇ ਭਰੀ ਹੋਈ ਜ਼ਹਿਰ ਦਾ ਪ੍ਰਮਾਣ ਲੋਕ ਮੂੰਹਾਂ ਤੇ ਚੜ੍ਹਿਆ ਇਹ ਗੀਤ ਹੈ :

"ਕੂਕਿਆਂ ਦਾ ਪੰਥ ਨਿਰਾਲਾ।  
ਹੱਥਾਂ ਦੇ ਵਿੱਚ ਗੜਵਾ ਰਖਦੇ,  
ਗਲ ਵਿੱਚ ਉੱਨ ਦੀ ਮਾਲਾ।  
ਅੰਗਰੇਜ਼ਾਂ ਦੀ ਈਨ ਨਾ ਮੰਨਦੇ,  
ਮੰਗਿਆਂ ਦੇਣ ਨਾ ਹਾਲਾ।  
ਰਾਜ ਅੰਗਰੇਜ਼ਾਂ ਦਾ ਚੰਦ ਦਿਨਾਂ ਦਾ ਚਾਲਾ।"

ਜਿਵੇਂ ਡਾਕਟਰ ਸਾਹਿਬ ਨੇ ਲਿਖਿਆ ਹੈ ਸਾਰੇ ਵਿਦਰੋਹੀਆਂ ਵਿਰੁਧ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨਾਕਸ ਦੀ ਅਦਾਲਤ ਵਿੱਚ ਮੁਕੱਦਮਾ ਚਲਿਆ ਪਰ ਬਹੁਤੇ ਵਿਅਕਤੀ ਬਿਨਾਂ ਕਾਰਵਾਈ ਤੋਂ ਹੀ ਬਰੀ ਕਰ ਦਿਤੇ ਗਏ ਸਨ। ਕੁਛ ਕੁ ਨੂੰ ਮਾਮੂਲੀ ਤੇ ਗਿਣਤੀ ਦੇ ਵਿਦਰੋਹੀਆਂ ਨੂੰ ਹੀ ਵਡੀਆਂ ਸਜ਼ਾਵਾਂ ਸੁਣਾਈਆਂ ਗਈਆਂ ਸਨ ਕਿਉਂਕਿ ਲਾਹੌਰ ਦੇ ਕਮਿਸ਼ਨਰ ਲੈਫਟੀਨੈਂਟ ਕਰਨਲ ਕਰੈਕਰਾਫਟ ਨੇ, ਉਪਰਲੀ ਸਰਕਾਰ ਤੋਂ ਪੂਰਵਅਨੁਮਤੀ ਲੈ ਕੇ, ਨਾਕਸ ਨੂੰ ਹਦਾਇਤਾਂ ਹੀ ਅਜਿਹੀਆਂ ਦਿਤੀਆਂ ਸਨ ਕਿ ਇਸ ਵਿਦਰੋਹ ਨੂੰ ਵਿਦਰੋਹ ਦੇ ਥਾਂ 'ਬਲਵੇ' ਦਾ ਨਾਂ ਦਿਤਾ ਜਾਵੇ ਤੇ ਸਜ਼ਾਵਾਂ ਕੇਵਲ ਗਿਣਤੀ ਦੇ ਬੰਦਿਆਂ ਨੂੰ ਦਿਤੀਆਂ ਜਾਣ ਜਿਵੇਂ ਡਿਪਟੀ ਦੀਵਾਨ ਬਖਸ਼ ਦੇ ਘੋੜੇ ਨੂੰ ਜ਼ਖ਼ਮੀ ਕਰਨ ਵਾਲੇ ਨੂੰ ਕਿਉਂਕਿ ਘੋੜਾ ਅੰਗਰੇਜ਼ਾਂ ਦਾ ਕੌਮੀ ਜਾਨਵਰ ਸੀ।

ਇਸ ਘਟਨਾ ਨਾਲ ਜੁੜੀਆਂ ਦੋ ਦਿਲਚਸਪ ਗੱਲਾਂ ਡਾਕਟਰ ਸਾਹਿਬ ਲਿਖਣੀਆਂ ਸ਼ਾਇਦ ਭੁੱਲ ਗਏ ਹਨ। ਇਕ ਤਾਂ ਸੀ ਲੋਕਾਂ ਦਾ ਮਸਤਾਨ ਸਿੰਘ ਦੇ ਪਿੱਛੇ ਲਗਣ ਦਾ ਕਾਰਨ। ਮਸਤਾਨ ਸਿੰਘ ਨੇ ਕੁਛ ਸਮਾਂ ਪਹਿਲਾਂ ਦੇਸ ਵਿੱਚ ਕਾਲ ਪੈਣ ਦੀ ਭਵਿਖਬਾਣੀ ਕੀਤੀ ਸੀ ਜਿਹੜੀ ਦੇਵਨੇਤ ਕਾਲ ਪੈ ਜਾਣ ਨਾਲ ਸੱਚੀ ਹੋ ਗਈ ਸੀ ਤੇ ਲੋਕਾਂ ਦਾ ਉਸ ਤੇ ਵਿਸ਼ਵਾਸ ਸਗੋਂ ਪੱਕਾ ਹੋ ਗਿਆ ਸੀ। ਦੂਜੀ ਇਹ ਕਿ ਲੋਕਾਂ ਨੇ ਆਪਣਾ ਗਹਿਣਾ ਗੱਟਾ ਲਿਆ ਕੇ ਮਸਤਾਨ ਸਿੰਘ ਦੇ ਹਵਾਲੇ ਕਰ ਦਿਤਾ ਸੀ। ਇਸ ਦਾ ਦਿਲਚਸਪ ਪਹਿਲੂ ਇਹ ਹੈ ਕਿ ਪੁਲਸ ਕਪਤਾਨ ਟਰਟਨ ਸਮਿਥ ਇਨ੍ਹਾਂ ਵਿਚੋਂ

ਕੇਵਲ ਪੰਜ ਹਜ਼ਾਰ ਦੇ ਗਹਿਣੇ ਹੀ ਲੱਭ ਸਕਿਆ ਸੀ ਬਾਕੀ ਨਹੀਂ। ਦੂਸਰਾ ਇਹ ਕਿ ਇਨ੍ਹਾਂ ਵਿਦਰੋਹੀਆਂ ਤੇ ਮੁਕੱਦਮਾ ਚਲਾਏ ਜਾਣ ਦੀ ਤਾਰੀਖ ਸਰਕਾਰੀ ਰਿਕਾਰਡ ਵਿੱਚ ਵੀ ਨਹੀਂ ਮਿਲਦੀ। ਕੇਵਲ ਸਿੰਘਾਂ ਨੂੰ ਗ੍ਰਿਫਤਾਰ ਕਰਕੇ ਮੁਕਤਸਰ ਲਿਜਾਣਾ ੨ ਮਾਰਚ ੧੮੬੯ ਦਾ ਲਿਖਿਆ ਹੈ।

ਦੁਖ ਤੇ ਅਫਸੋਸ ਦੀ ਗੱਲ ਹੈ ਕਿ ਦੇਸ ਤੇ ਅੱਧੀ ਸਦੀ ਦੇ ਲਗਭਗ ਰਾਜ ਕਰਨ ਵਾਲੀ ਕਾਂਗਰਸ ਵਲੋਂ ਲਿਖਵਾਏ ਗਏ ਇਤਿਹਾਸਾਂ ਵਿੱਚ ਹੋਰ ਨਿਕੀਆਂ ਘਟਨਾਵਾਂ ਨੂੰ ਰਾਈ ਤੋਂ ਪਹਾੜ ਬਣਾਉਣ ਦੇ ਉਪਰਾਲੇ ਕੀਤੇ ਗਏ ਲੱਭੇ ਜਾ ਸਕਦੇ ਹਨ, ਪਰ ਥਰਾਜਵਾਲੇ ਦੀ ਇਸ ਵਿਦਰੋਹੀ ਘਟਨਾ ਨੂੰ, ਸ਼ਾਇਦ ੧੯੪੨ ਦੀ ਲਹਿਰ ਦੇ ਪ੍ਰਭਾਵ ਨੂੰ ਫਿੱਕਾ ਪੈਣ ਦੇ ਡਰੋਂ ਅਣਗੌਲਿਆ ਹੀ ਰਹਿਣ ਦਿਤਾ ਗਿਆ ਹੈ। ਉਸ ਤੋਂ ਵਧੇਰੇ ਅਫਸੋਸ ਹੈ ਪੰਜਾਬੀ ਤੇ ਸਿਖ ਇਤਿਹਾਸਕਾਰਾਂ ਤੇ ਜਿਨ੍ਹਾਂ ਨੇ ਪੰਜਾਬ ਦਾ ਸਿਰ ਉੱਚਾ ਕਰਨ ਵਾਲੀ ਇਸ ਘਟਨਾ ਨੂੰ ਹਵਾ ਲੁਆਉਣ ਤੋਂ ਵੀ ਸੰਕੀਰਨਤਾ ਦੀ ਸ਼ਰਣ ਲਈ ਰਖੀ ਹੈ।

ਇਸ ਵਿਸ਼ੇ ਤੇ ਮੇਰਾ ਇਕ ਲੇਖ 'ਭੱਜੇ ਜਾਣ ਫ਼ਰੰਗੀ' ਦੇ ਸਿਰਲੇਖ ਹੇਠ ਕਈ ਸਾਲ ਪਹਿਲਾਂ ਅਖਬਾਰਾਂ ਵਿੱਚ ਪ੍ਰਕਾਸ਼ਤ ਹੋਇਆ ਸੀ। ਭੱਜੇ ਜਾਣ ਫ਼ਰੰਗੀ ਵੱਜੇ ਘੁੰਗਰੂ......ਘਗਾਂ ਘੋੜੀਆਂ......ਆਦਿ ਤੁਕਾਂ ਨਾਮਧਾਰੀਆਂ ਦੇ ਗੁਲਾਮੀ ਦੇ ਦਿਨਾਂ ਵਿੱਚ ਲਗਦੇ ਦੀਵਾਨਾਂ ਵਿੱਚ ਕਈ ਗੁਰਦੇ ਵਾਲੇ ਜਥੇਦਾਰ ਅਕਸਰ ਪੜ੍ਹਿਆ ਕਰਦੇ ਸਨ, ਜਿਸ ਤੋਂ ਅੰਗਰੇਜ਼ ਸ਼ਾਸਕ ਚਿੜਦੇ ਸਨ ਤੇ ਉਨ੍ਹਾਂ ਨੂੰ ਚਿੜਾਉਣਾ ਵੀ ਨਾਮਧਾਰੀਆਂ ਦੇ ਉਦੇਸ਼ਾਂ ਵਿੱਚ ਸ਼ਾਮਲ ਸੀ।

*—ਸਵਰਨ ਸਿੰਘ ਸਨੇਹੀ,*
*ਸ਼ਾਹਪੁਰ (ਫਿਲੌਰ)*

ਆਪ ਜੀ ਦੁਆਰਾ ਘੱਲੇ ਜਨਵਰੀ, ਫਰਵਰੀ ਤੇ ਮਾਰਚ ੨੦੦੪ ਦੇ ਅੰਕ ਪ੍ਰਾਪਤ ਹੋ ਗਏ ਹਨ। ਆਪ ਜੀ ਦਾ ਤਹਿ ਦਿਲੋਂ ਧੰਨਵਾਦੀ ਹਾਂ ਤੁਸਾਂ ਮੇਰੀਆਂ ਦੋ ਨਜ਼ਮਾਂ ਅਤੇ ਕਵਿਤਾ ਕੇਂਦਰ (ਰਜਿ.) ਚੰਡੀਗੜ੍ਹ ਦੀ ਸਾਹਿਤਕ ਰਿਪੋਰਟ ਨੂੰ ਥਾਂ ਦਿੱਤੀ ਬਹੁਤ ਇਨਾਇਤ ਕੀਤੀ ਆ। ਐਤਕੀਂ ਦਾ ਅੰਕ ਪੜ ਕੇ ਖੁਸ਼ੀ ਹੋਈ। ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਧਰਮ ਵਿਸ਼ਵਾਸ, ਪੰਜਾਬੀ ਕਵਿਤਾ ਉਤੇ ਉਰਦੂ ਦਾ ਪ੍ਰਭਾਵ, ਸਿੰਧੀ ਸਮਾਜ ਨੂੰ ਸਿੱਖਾਂ ਨਾਲ ਜੋੜ ਰੱਖਣ ਦੀ ਲੋੜ, ਮਹਿਮਾ ਸਿੰਘ ਤੂਰ ਦੀਆਂ ਗ਼ਜ਼ਲਾਂ, ਸਫਰੀ ਜੀ, ਆਦਲ ਜੀ, ਪ੍ਰੋ. ਕੁਲਵੰਤ ਔਜਲਾ ਜੀ ਦੀਆਂ ਕਾਵਿ ਟੁਕੜੀਆਂ ਅਤੇ ਦੁਆਈਆਂ ਕਮਾਲ ਸਨ। ਖ਼ਬਰਨਾਮਾ ਤਾਂ ਸਾਹਿਤ ਗਤੀਵਿਧੀਆਂ ਦਾ ਸ਼ੀਸ਼ਾ ਹੋ ਨਿਬੜਿਐ। ਪ੍ਰਤੀਕਿਰਿਆ ਰਾਹੀਂ ਭੈਣ ਸੂਬਾ ਸੁਰਿੰਦਰ ਕੌਰ ਖਰਲ ਨੇ ਬਹੁਤ ਵਾਜਬ ਸਵਾਲ ਉਠਾਏ ਨੇ। ਖੋਜ ਕੰਮ ਬਹੁਤ ਮੁਸ਼ਕਲ ਹੈ ਤੇ ਪੁਰਾਣੇ ਸ਼ਹੀਦਾਂ ਬਾਰੇ ਕੋਈ ਸਮੱਗਰੀ ਨਾ ਮਿਲਣਾ ਇਸ ਨੂੰ ਹੋਰ ਪੇਚੀਦਾ ਕਰ ਦਿੰਦੈ, ਪਰ ਜਿਵੇਂ ਉਨਾਂ ਨੇ ਤੱਥ ਤੇ ਖੋਜ ਕਰਕੇ ਖੋਜ ਸਰੋਤਾਂ ਦਾ ਵੇਰਵਾ ਦੇ ਕੇ ਆਪਣੀ ਗੱਲ ਕਹੀ ਹੈ ਸ਼ਲਾਘਾ ਦੀ ਹੱਕਦਾਰ ਹੈ। ਸਤਿਗੁਰ ਕਰੇ ਉਹਨਾਂ ਦੀ ਖੋਜ ਜਲਦੀ ਹੀ ਪੂਰੀ ਹੋਵੇ ਤੇ ਉਹ ਕੂਕੇ ਸ਼ਹੀਦਾਂ ਬਾਰੇ ਆਪਣੇ ਵਿਚਾਰ ਕਿਤਾਬ ਰੂਪ 'ਚ ਪ੍ਰਕਾਸ਼ਿਤ ਕਰਕੇ ਸਾਡਾ ਗਿਆਨ ਹੋਰ ਵਧਾਉਣ ਤੇ ਅਨਮੋਲ ਵਿਰਸੇ ਤੋਂ ਪੂਰੀ ਤਰਾਂ ਮਾਨਵਤਾ ਨੂੰ ਜਾਗਰੂਕ ਕਰਾਉਣ।

ਮਾਤਾ ਜੀ ਦੇ ਚਲਾਣੇ ਦੀ ਖਬਰ ਜਦੋਂ ਅਖਬਾਰ 'ਚ ਪੜ੍ਹੀ ਸੀ ਤਾਂ ਅਸੀਂ ਕਵਿਤਾ ਕੇਂਦਰ (ਰਜਿ.) ਚੰਡੀਗੜ੍ਹ ਦੀ ਇਕੱਤਰਤਾ ਕਰਕੇ ਉਨਾਂ ਨੂੰ ਸ਼ਰਧਾਂਜਲੀ ਵੀ ਭੇਂਟ ਕੀਤੀ ਸੀ ਓ! ਅੱਜ ਵੀ ਉਨ੍ਹਾਂ ਦਾ ਸਾਦਗੀ ਭਰਪੂਰ ਚਿਹਰਾ ਵੇਖ ਕੇ ਮਨ 'ਚ ਉਦਾਸੀ ਛਾ ਗਈ ਸਤਿਗੁਰ ਉਨ੍ਹਾਂ ਨੂੰ ਚਰਨਾਂ 'ਚ ਵਿਰਾਜੇ।

*—ਕਰਮ ਸਿੰਘ ਵਕੀਲ*
*੪੦੯੩ ਮਲੋਆ ਕਲੋਨੀ, ਚੰਡੀਗੜ੍ਹ*

ਜਾਣ ਕੇ ਦੁਖ ਹੋਇਆ ਕਿ ਕਾਮਾਗਾਟਾਮਾਰੂ ਦੇ ਬਹਾਦਰਾਂ ਨੂੰ ਆਜ਼ਾਦੀ ਘੁਲਾਟੀਏ ਨਹੀਂ ਮੰਨਿਆ ਜਾ ਰਿਹਾ। ਹੀਰ ਵਿੱਚ ਵਾਰਿਸ ਸ਼ਾਹ ਨੇ ਨਬੀ ਦੇ ਟੁੱਟੇ ਹੋਏ ਦੰਦ ਨੂੰ ਵੀ ਸ਼ਹੀਦ ਦਾ ਦਰਜਾ ਦੇ ਦਿੱਤਾ ਤੇ ਕਿਹਾ :-

"ਵਾਰਿਸ ਨਬੀ ਦਾ ਦੰਦ ਸ਼ਹੀਦ ਹੋਇਆ
ਏਥੇ ਸ਼ਹਾਦਤਾਂ ਦਾ ਸ਼ੁਮਾਰ ਈ ਕੋਈ ਨਹੀਂ!"

ਪਰ ਸਾਡੇ ਆਗੂ ਐਨੇ ਜੋਗੇ ਨਹੀਂ ਕਿ ਇਨਸਾਫ ਹਾਸਿਲ ਕਰ ਸਕਣ। ਹਰ ਗੱਲ ਵਿੱਚ ਸਿਆਸਤ ਘੁਸਪੈਠ ਕਰ ਗਈ ਹੈ। ਫ਼ਿਰਕੂ ਜ਼ਹਿਨੀਅਤ ਨੇ ਤਾਂ ਜਵ੍ਹਾਂ ਭੱਠਾ ਹੀ ਬਿਠਾ ਦਿੱਤਾ ਹੈ। ਦੇਸ਼ ਦੀ ਅਣਖ ਲਈ ਲੜਨ ਮਰਨ ਵਾਲਿਆਂ ਦੀਆਂ ਕੁਰਬਾਨੀਆਂ ਨੂੰ ਨਜ਼ਰ ਅੰਦਾਜ਼ ਕਰਨਾ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ। ਸੂਝਵਾਨ ਲੋਕਾਂ ਨੂੰ ਲਾਮਬੰਦ ਹੋ ਕੇ ਅਜਿਹੀਆਂ ਵਧੀਕੀਆਂ ਵਿਰੁੱਧ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ। ਖ਼ਾਸਕਰ ਇਤਿਹਾਸਕਾਰਾਂ ਨੂੰ ਨਿਰਪੱਖ ਟਿਪਣੀਆਂ ਸਹਿਤ ਅੱਗੇ ਆਉਣਾ ਚਾਹੀਦਾ ਹੈ।

*—ਨਵਰਾਹੀ ਘੁਗਿਆਣਵੀ*
*ਫ਼ਰੀਦਕੋਟ-੧੫੧੨੦੩*

ਫਰਵਰੀ ਦਾ ਵਰਿਆਮ ਪੁੱਜਿਆ ਬੜੇ ਪ੍ਰੇਮ ਨਾਲ ਸਾਰਾ ਪੜ੍ਹਿਆ। ਅਲੀ ਸ਼ੇਰ ਦਾ ਬਾਰਾ ਮਾਂਹ ਖਾਸ ਤੌਰ ਤੇ। ਵਿਰਕ ਜੀਆਂ ਦੀ ਕਰਾਂਤੀ ਨਜ਼ਰ ਬੜੇ ਕ੍ਰਿਸ਼ਮੇ ਦਿਖਾਲਦੀ ਏ। ਇੱਥੇ ਮੈਨੂੰ ਇਕ ਗੱਲ ਯਾਦ ਆ ਗਈ। ਸੱਚੇ ਪਾਤਸ਼ਾਹ ਜੀਆਂ ਨਾਲ ਇੱਕ ਵੇਰ ਮੈਂ ਬਚਨ ਕਰ ਬੈਠਾ ਗਰੀਬ ਨਿਵਾਜ਼ ਮੇਰਾ

ਵਿਸ਼ਵਾਸ ਇਸ ਬੁਰਿਆਈ ਨੂੰ ਕਿਉਂ ਫੜੀ ਬੈਠਾ ਹੈ ਕਿ ਮਨੁੱਖ ਆਪਣੀ ਗਲਤ ਸੋਚਣੀ, ਗਲਤ ਖੁਰਾਕ, ਗਲਤ ਕੰਮ ਕਾਰਨ ਆਪਣੇ ਆਪ ਨੂੰ ਬਿਮਾਰ ਕਰ ਲੈਂਦਾ ਹੈ। ਨਹੀਂ ਤੇ ਉਸਨੂੰ.........। ਸਤਿਗੁਰੂ ਸਰਲਤਾ ਵਿੱਚ ਹੀ ਆਖ ਗਏ "ਤੂੰ ਅੱਜ ਦੇ ਮਨੁੱਖ ਨੂੰ ਮਨੁੱਖ ਸਮਝੀ ਬੈਠਾ ਹੋਣੈ" ਜਦੋਂ ਅਲੀ ਸ਼ੇਰ ਆਖਦਾ ਹੈ ਮਨੁੱਖ ਤੋਂ ਕੌਣ ਵੱਡਾ ਤਾਂ ਉਸਦਾ ਇਸ਼ਾਰਾ ਭੀ ਤਾਂ ਉਸੇ ਮਨੁੱਖ ਵੱਲ ਹੋਵੇਗਾ ਜੋ ਅਕਾਲ ਪੁਰਖ ਦਾ ਆਪਣਾ ਰੂਪ ਹੋ ਨਿਖੜਦਾ ਹੈ। ਜੇ ਨਹੀਂ ਤੇ ਸਾਨੂੰ ਸਭ ਨੂੰ ਰਲ ਕੇ ਪਹਿਲੋਂ ਉਹ ਮਨੁੱਖ ਤਿਆਰ ਕਰਨਾ ਹੋਵੇਗਾ ਜੋ ਅੱਜ ਤੱਕ ਦੇ ਮਹਾਂਪੁਰਖ ਕਰਦੇ ਆਏ ਹਨ। ਫੇਰ ਭਾਵੇਂ ਉਸਤੋਂ ਮੱਥਾ ਪਹਾੜਾਂ ਨਾਲ ਲਗਵਾ ਲੈਣ ਚਾਹੇ ਮੌਤ ਨਾਲ ਉਸਦੀ ਦੁਨੀਆਂ ਹੋਰ ਹੋ ਨਿਖੜਦੀ ਹੈ। ਅਜਿਹਾ ਮਨੁੱਖ ਹਰ ਪਲ ਵਿੱਚ ਜੇਤੂ ਹੁੰਦਾ ਹੈ ਚਾਹੇ ਉਹ ਕਰਾਸ ਤੇ ਕਰਾਈਸਟ ਹੋਵੇ। ਚਾਹੇ ਰੰਗੂਨ ਵਿੱਚ ਰਾਮ ਸਿੰਘ ਤੇ ਚਾਹੇ ਅੱਤ ਗਹਿਰਾਈਆਂ ਵਿੱਚ ਗਾਂਧੀ। "ਬੰਦਾ ਬੰਦਾ ਹੀ ਰਹੇ ਤਾਂ ਚੰਗਾ ਇਹਨੂੰ ਦੇਵਤਾ ਕਿਤੇ ਬਣਾ ਨਾ ਬਹੀਂ" ਬੰਦਾ ਤੇ ਭਗਵਾਨ ਦਾ ਰੂਪ ਹੈ ਲੋੜ ਉਸਨੂੰ ਲੱਭਣ ਦੀ ਹੈ। ਦੇਵਤਿਆਂ ਤੋਂ ਵੀ ਇਸਦਾ ਅਸਥਾਨ ਉੱਤਮ ਹੈ। ਅਲੀ ਸ਼ੇਰ ਹੋਰਾਂ ਬੜੀਆਂ ਗੱਲਾਂ ਯਾਦ ਕਰਵਾ ਦਿੱਤੀਆਂ।

ਸੁਰ ਨਾਦ ਅਕੈਡਮੀ ਵਾਲਿਆਂ ਦਾ ਜਤਨ ਸਲਾਹੁਣਯੋਗ ਹੈ।

*—ਦਲਬੀਰ ਸਿੰਘ 'ਤਰਸ', ਆਸਟ੍ਰੇਲੀਆ*

ਵਰਿਆਮ ਦਾ ਮਾਰਚ, ੨੦੦੪ ਦਾ ਅੰਕ ਪੜ੍ਹਿਆ। ਜਦੋਂ ਮੁਰਖ ਬਾਜਵੇ ਦੀ ਖਿਚੀ ਤਸਵੀਰ ਮਾਤਾ ਸਵਰਨ ਕੌਰ ਜੀ ਦੀ ਵੇਖੀ ਤਾਂ ਬੀਤੇ ਦੀਆਂ ਸਾਰੀਆਂ ਯਾਦਾਂ ਅੱਖਾਂ ਸਾਹਮਣੇ ਫਿਲਮ ਵਾਂਗ ਆ ਗਈਆਂ।

ਸ੍ਰ. ਸਵਰਨ ਸਿੰਘ ਸਨੇਹੀ ਦਾ ਲੇਖ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਧਰਮ-ਵਿਸ਼ਵਾਸ ਵਾਲਾ ਲੇਖ ਬਹੁਤ ਗਿਆਨ ਵਾਲਾ ਏ। ਤੇ ਸ੍ਰ. ਪ੍ਰੀਤਲੜੀ ਦੀ ਧਰਮ ਨੀਤੀ ਬਾਰੇ ਵੀ ਬਹੁਤ ਗਿਆਨ ਪਾਉਂਦਾ ਏ।

ਜਸਵਿੰਦਰ ਜੀਤ ਸਿੰਘ ਬਾਜਵਾ ਨੇ ਸ੍ਰੀ ਭੈਣੀ ਸਾਹਿਬ ਬਾਰੇ ਲਿਖ ਕੇ ਇਕ ਫਿਲਮ ਵਾਂਗ ਹੀ ਭੈਣੀ ਸਾਹਿਬ ਦੇ ਦਰਸ਼ਨ ਕਰਾ ਦਿਤੇ ਹਨ। ਕਿਉਂਕਿ ਬਾਜਵਾ ਜੀ ਨੇ ਨਿਕੇ ਜਿਹੇ ਲੇਖ ਵਿੱਚ ਹੀ ਬਹੁਤ ਸਾਰੀਆਂ ਘਟਨਾਵਾਂ ਦਾ ਜ਼ਿਕਰ ਕਰ ਦਿੱਤਾ ਏ। ਜਿਹੜੀਆਂ ਭੈਣੀ ਸਾਹਿਬ ਨਾਲ ਸਬੰਧਤ ਹਨ।

ਸੰਤੋਖ ਸਿੰਘ ਸਫਰੀ ਤੇ ਆਦਲ ਦਿਆਲਪੁਰੀ ਜੀ ਦੀਆਂ ਕਵਿਤਾਂ ਬਹੁਤ ਚੰਗੀਆਂ ਹਨ। ਸਫਰੀ ਜੀ ਲਿਖਦੇ ਹਨ :-

— ਇਸ਼ਕ ਨਾਲ ਈ ਅਣਖ ਦੀ ਅੱਖ ਖੁਲ੍ਹੇ,
ਇਸ਼ਕ ਨਾਲ ਈ ਧਰਮ ਈਮਾਨ ਰਹਿੰਦੇ।

— ਤੇਰੇ ਨੈਣਾਂ ਦੇ ਵਿਚ ਹੈ ਤਰਸ ਵਸਦਾ,
ਮੇਰੇ ਤਰਲਿਆਂ ਤੇ ਕਰਦਾ ਤਰਸ ਕਿਉਂ ਨਹੀਂ।

— ਉਸ ਸੱਚੇ ਦੀ ਸੱਚੀ ਦਰਗਾਹ ਐਸੀ,
ਜਿਥੇ ਸੱਚ ਤੇ ਝੂਠ ਨੂੰ ਪੁਣੀਦਾ ਏ।

ਇਸ ਕਰਕੇ ਇਹ ਸਾਰੀਆਂ ਹੀ ਕਵਿਤਾਵਾਂ ਆਪਣਾ ਰੰਗ ਦਸਦੀਆਂ ਹਨ। ਅੱਜ ਕੱਲ ਵਰਿਆਮ ਆਪਣਾ ਪਹਿਲੇ ਵਾਲਾ ਸੁਭਾ ਬਦਲ ਰਿਹਾ ਏ। ਕਿਉਂਕਿ ਹੁਣ ਵਰਿਆਮ ਦੀ ਉਮਰ ਵੀ ੨੯ਵੇਂ ਸਾਲ ਵਿੱਚ ਜਾ ਰਹੀ ਏ। ਹੁਣ ਇਸ ਕਰਕੇ ਹਰ ਕਦਮ ਸੋਚ ਸਮਝ ਕੇ ਰੱਖਦਾ ਏ। ਕਿਉਂਕਿ ਹੁਣ ਉਸ ਦੇ ਕਦਮ ਬੁਢਾਪੇ ਵੱਲ ਨੂੰ ਜਾ ਰਹੇ ਹਨ। ਇਸ ਕਰਕੇ ਹੁਣੇ ਹੀ ਸੋਚ ਸੋਚ ਕੇ ਕਦਮ ਰੱਖ ਰਿਹਾ ਏ ਤਾਂ ਕਿ ਬੁਢਾਪੇ ਵਿੱਚ ਔਖਾ ਨਾ ਹੋਣਾ ਪਵੇ।

*—ਹਰਭਜਨ ਸਿੰਘ ਬਾਜਵਾ, ਬਟਾਲਾ*

## ਸ਼ੋਕ ਸੁਨੇਹੇ

ਮਾਤਾ ਜੀ ਦੇ ਅਕਾਲ ਚਲਾਣੇ ਦੀ ਖਬਰ ਅੱਜ ਵਰਿਆਮ ਵਿਚੋਂ ਪੜ੍ਹ ਕੇ ਅਸਿਹ ਸਦਮਾ ਲੱਗਾ। ਦਾਸ ਨੂੰ ਪਤਾ ਹੀ ਇਸ ਪਰਚੇ ਤੋਂ ਚੱਲਿਆ, ਦਾਸ ਤਹਿ ਦਿਲੋਂ ਆਪ ਜੀ ਦੇ ਨਾਲ ਹਮਦਰਦੀ ਅਤੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ 'ਚ ਸਨਿਮਰ ਅਰਦਾਸ ਕਰਦਾ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਪਵਿਤਰ ਚਰਨਾਂ 'ਚ ਨਿਵਾਸ ਬਖਸ਼ ਕੇ ਦਾਸਾਂ ਨੂੰ ਕਿਰਤਾਰਥ ਕਰਨ ਅਤੇ ਸਾਨੂੰ ਭਾਣਾ ਮੰਨਣ ਦੀ ਸਮਰਥਾ ਬਖਸ਼ਣ ਜੀ। ਮਾਤਾ-ਮਾਂ-ਮਦਰ ਸਾਡੀ ਜਨਮਦਾਤੀ ਅਤੇ ਸਾਡੀ ਹੋਂਦ ਦੀ ਪ੍ਰਤੀਕ ਹੁੰਦੀ ਹੈ, ਅੱਜ ਸਾਨੂੰ ਆਪ ਜੈਸੇ ਪੰਥ ਦੇ ਅਮੋਲਕ ਹੀਰੇ ਮਾਤਾ ਜੀ ਦੀ ਹੀ ਦੇਣ ਹੈ, ਉਨਾਂ ਦੀ ਸਿਦੱਤ ਨਾਲ ਕੀਤੀ ਸੇਵਾ ਸ਼ਰਧਾ ਅਤੇ ਭਗਤੀ ਦਾ ਸਬੂਤ ਸਾਡੇ ਸਾਹਮਣੇ ਹੈ : "ਵਰਿਆਮ" ਇਹ ਦਾਤ ਮੁੜ ਜਿੰਦਗੀ ਵਿੱਚ ਨਹੀਂ ਮਿਲਦੀ ਪ੍ਰੰਤੂ ਭਾਣਾ ਮੰਨਣਾ ਵੀ ਜ਼ਰੂਰੀ ਹੁੰਦਾ ਹੈ। ਅਸੀਂ ਸਿਆਣਿਆਂ ਦੇ ਨਾਲ ਨਹੀਂ ਜਾ ਸਕਦੇ ਸਗੋਂ ਉਨਾਂ ਦੀ ਕੁਰਬਾਨੀ ਅਤੇ ਉਨ੍ਹਾਂ ਦੇ ਗੁਣਾਂ ਨੂੰ ਗ੍ਰਹਿਣ ਤੇ ਧਾਰਨ ਕਰਕੇ ਉਨਾਂ ਦਾ ਨਾਮ ਅਮਰ ਕਰ ਸਕਦੇ ਹਾਂ, ਜੋ ਕਿ ਆਪ ਜੀ ਸਾਰਾ ਪਰਿਵਾਰ ਹੀ ਕਰ ਰਹੇ ਹੋ।

ਦਾਸ ਆਪ ਜੀ ਅਤੇ ਪਰਿਵਾਰ ਦੇ ਇਸ ਮੌਕੇ ਦੁੱਖ ਦਰਦ ਦਾ ਸ਼ਰੀਕ ਹੁੰਦਾ ਹੋਇਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤਰ ਚਰਨਾਂ 'ਚ ਮਾਤਾ ਜੀ ਪ੍ਰਤੀ ਅਰਦਾਸ ਕਰਦਾ ਹੋਇਆ ਨਮਸਕਾਰ ਕਰਦਾ ਹਾਂ ਜੀ।

ਭੁਲ ਚੁੱਕ ਲਈ ਖਿਮਾ

*—ਸੁਰਜੀਤ ਸਿੰਘ ਜੀਤ, ਲੰਡਨ*

ਮਾਰਚ ੨੦੦੪ ਦੇ "ਵਰਿਆਮ" ਨੂੰ ਵਾਚਣ ਤੋਂ ਬਾਅਦ ਪਤਾ ਲੱਗਾ ਕਿ ਤੁਹਾਡੇ ਪੂਜਨੀਕ ਮਾਤਾ ਜੀ ਅਕਾਲ ਚਲਾਣਾ ਕਰ ਗਏ ਹਨ। ਇਹ ਬਹੁਤ ਦੁੱਖ ਦੀ ਘਟਨਾ ਹੈ, ਮਾਂ-ਬਾਪ ਤਾਂ ਕਦੇ ਬੁੱਢੇ ਹੁੰਦੇ ਹੀ ਨਹੀਂ ਅਤੇ ਉਹਨਾਂ ਦਾ ਵਿਛੋੜਾ ਹਮੇਸ਼ਾਂ ਬੜਾ ਦੁਖਦਾਈ ਹੁੰਦਾ ਹੈ। ਸਾਡੀ ਇਹ ਪ੍ਰਾਥਨਾ ਹੈ ਕਿ ਵਾਹਿਗੁਰੂ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਵੇ ਅਤੇ ਤੁਹਾਨੂੰ ਇਹ ਸਦਮਾ ਬਰਦਾਸ਼ਤ ਕਰਨ ਦਾ ਬਲ ਬਖਸ਼ੇ।

*—ਐਸ. ਐਲ. ਜੌਹਲ*
*ਵਾਈਸ ਚੇਅਰਮੈਨ*
*ਪੰਜਾਬ ਰਾਜ ਯੋਜਨਾ ਬੋਰਡ, ਚੰਡੀਗੜ੍ਹ*

-੦-

ਲੋੜ ਤੋਂ ਵੱਧ ਅਖਬਾਰਾਂ ਨਾਲ ਜੁੜਨ ਦੇ ਸਭ ਤੋਂ ਵੱਡੇ ਘਾਟੇ ਦਾ ਅਜ ਪਤਾ ਲੱਗਿਆ, ਵਰਿਆਮ ਦੀ ਆਮਦ 'ਤੇ। ਇਹ ਕਿ ਮਿਤੱਰਾਂ ਦੇ ਦੁਖ ਸੁਖ ਦੀਆਂ ਖਬਰਾਂ ਹੀ ਅਖੋਂ ਉਹਲੇ ਹੋ ਜਾਂਦੀਆਂ ਹਨ।

ਮਾਤਾ ਜੀ ਦੇ ਅਕਾਲ ਚਲਾਏ ਦਾ ਬੜਾ ਦੁਖ ਹੋਇਆ। ਬਹੁਤਾ ਏਸ ਲਈ ਕਿ ਚਾਰ ਪੰਜ ਵਰ੍ਹੇ ਪਹਿਲਾਂ ਤੋਂ ਮੈਂ ਵੀ ਏਸ ਤਰ੍ਹਾਂ ਦਾ ਖਲਾਅ ਹੰਢਾ ਰਿਹਾ ਹਾਂ। ਮੇਰੇ ਪਿਤਾ ਜੀ ੯੩ ਸਾਲ ਦੇ ਹੋ ਕੇ ਗਏ ਸਨ। ਪਰ ਪਤਾ ਨਹੀਂ ਕਿਉਂ ਉਨ੍ਹਾਂ ਨੂੰ ਮਿਲੀ ਏਨੀ ਵੱਡੀ ਉਮਰ ਨਾਲ ਵੀ ਅਸੀਂ ਨਹੀਂ ਸੀ ਰੱਜੇ।

ਹੌਸਲਾ ਰਖਿਓ, ਸਮਾਂ ਸਭ ਵਿਰਲਾਂ ਪੂਰ ਦਿੰਦਾ ਹੈ। ਜੇ ਸਾਰੀਆਂ ਨਹੀਂ ਤਾਂ ਓਨੀਆਂ ਕੁ ਜਿੰਨੀਆਂ ਨਾਲ ਜ਼ਿੰਦਗੀ ਚਲਦੀ ਰਹੇ ਤੇ ਅੱਗੇ ਵਧਦੀ ਰਹੇ।

*—ਗੁਲਜ਼ਾਰ ਸਿੰਘ ਸੰਧੂ, ਚੰਡੀਗੜ੍ਹ*

-੦-

ਮਾਰਚ ਦੇ "ਵਰਿਆਮ" ਰਾਹੀਂ ਪਤਾ ਲੱਗਾ ਕਿ ਤੁਹਾਡੇ ਪੂਜਨੀਕ ਮਾਤਾ ਜੀ ਅਕਾਲ ਚਲਾਣਾ ਕਰ ਗਏ ਹਨ। ਮਨੁੱਖ ਕਿੰਨਾ ਵੀ ਉਮਰ ਵਿੱਚ ਵੱਡਾ ਹੋ ਜਾਵੇ ਮਾਪਿਆਂ ਦੀ ਛਾਂ ਹਮੇਸ਼ਾ ਸਿਰ 'ਤੇ ਮਾਨਣਾ ਚਾਹੁੰਦਾ ਹੈ। ਮਾਵਾਂ ਤਾਂ ਬੱਚਿਆਂ ਲਈ ਸਦਾ ਅਰਦਾਸਾਂ ਹੀ ਕਰਦੀਆਂ ਰਹਿੰਦੀਆਂ ਹਨ। ਮਾਂ ਦੇ ਤੁਰ ਜਾਣ 'ਤੇ ਸਦਾ ਹੀ ਮਨ ਵਿੱਚੋਂ ਇਕ ਹੂਕ ਨਿਕਲਦੀ ਹੈ। ਪਰ ਮਾਵਾਂ ਨੇ ਇਕ ਦਿਨ ਜਾਣਾ ਹੀ ਹੁੰਦਾ ਹੈ। ਮਾਂ ਨਾਲ ਬਿਤਾਏ ਚੰਗੇ ਜੀਵਨ ਨੂੰ ਯਾਦ ਕਰ ਕੇ ਹੀ ਸੰਤੁਸ਼ਟ ਹੋਇਆ ਜਾ ਸਕਦਾ ਹੈ। ਚੰਗੇ ਭਾਗਾਂ ਵਾਲੀ ਮਾਂ ਸੀ ਤੁਹਾਡੀ। ਚੰਗੀ ਉਮਰ ਭੋਗੀ ਹੈ। ਫਿਰ ਵੀ ਮਾਂ ਦਾ ਵਿਯੋਗ ਉਦਾਸ ਤਾਂ ਕਰਦਾ ਹੀ ਹੈ। ਤੁਹਾਡੀ ਇਸ ਉਦਾਸੀ ਵਿੱਚ ਸ਼ਾਮਿਲ.......

*—ਮਹਿਮਾ ਸਿੰਘ ਤੂਰ*
*ਹਲਵਾਰਾ (ਲੁਧਿਆਣਾ)-੧੪੧੧੦੭*

ਆਪ ਦੇ ਰਸਾਲੇ ਵਰਿਆਮ ਮਾਰਚ ੨੦੦੪ ਤੋਂ ਪਤਾ ਚਲਿਆ ਕਿ ਆਪ ਜੀ ਦੇ ਮਾਤਾ ਜੀ ਸਰੀਰ ਤਿਆਗ ਗਏ ਹਨ। ਪਰਮੇਸਰ ਦੀ ਸੰਸਾਰਕ ਖੇਡ ਇਵੇਂ ਹੀ ਹੈ ਸਰੀਰ ਬਿਨਸਨਾ ਹੀ ਹੈ ਪਰ ਜਦੋਂ ਦੁਨੀਆਂ ਦੀ ਗਲ ਦੇਖੀਦੀ ਹੈ ਮਾਂ ਤਾਂ ਮੁੜ ਕੇ ਨਹੀਂ ਮਿਲਦੀ ਫੇਰ ਚੰਗੀ ਮਾਂ ਦੀ ਤਾਂ ਰੀਸ ਹੀ ਨਹੀਂ। ਮਾਂ ਨਾਲ ਘਰ ਹੁੰਦਾ ਹੈ ਸਤਿਗੁਰੂ ਜੀ ਦੀ ਬਖਸ਼ਿਸ਼ ਹੋਵੇ।

ਮਾਤਾ ਜੀ ਨੂੰ ਆਪਨੇ ਚਰਨਾਂ ਵਿੱਚ ਨਿਵਾਸ ਬਖਸ਼ਨਾ। ਸਾਡੇ ਸਾਰੇ ਪਰਿਵਾਰ ਵਲੋਂ ਆਪਦੇ ਪਰਿਵਾਰ ਨਾਲ ਇਸ ਬਾਰੇ ਸ਼ਮੂਲੀਅਤ ਹੈ ਹੀ।

*—ਸੁਰਿੰਦਰ ਪਾਲ ਸਿੰਘ (ਪ੍ਰੋਫੈਸਰ)*
*E-25 Housing Board Colony*
*Sunder Nagar (H.P.)-174404*

ਮਾਰਚ ਮਹੀਨੇ ਦਾ ਵਰਿਆਮ ਪ੍ਰਾਪਤ ਹੋਇਆ ਹੈ। ਅੰਦਰਲੇ ਕਵਰ ਤੋਂ ਪੂਜਨੀਕ ਮਾਤਾ ਜੀ ਦੇ ਅਕਾਲ ਚਲਾਣੇ ਦੀ ਸੂਚਨਾ ਦੁਖਦਾਈ ਲੱਗੀ। ਇਸ ਤੋਂ ਇਹ ਵੀ ਪ੍ਰਤੀਤ ਹੋਇਆ ਕਿ ਉਹਨਾਂ ਦੀ ਤੇਜੱਸਵੀ ਸੂਰਤ ਵਰਿਆਮ ਲਈ ਪ੍ਰੇਰਨਾਸਰੋਤ ਸੀ।

ਸਦੀਵੀਂ ਵਿਛੋੜੇ ਅੱਟਲ ਹਨ ਪਰ ਪ੍ਰੇਰਨਾ ਦੇ ਸਰੋਤ ਕਦੇ ਮੁਕਿਆਂ ਨਹੀਂ ਕਰਦੇ। ਤਾਂ ਵੀ ਆਮ ਆਤਮਾਵਾਂ ਦਾ ਵਿਛੜਨਾ ਸ਼ੋਕਮਈ ਤਾਂ ਹੁੰਦਾ ਹੀ ਹੈ। ਤੁਹਾਡੇ ਇਸ ਗਮ ਵਿੱਚ ਮੈਂ ਵੀ ਸ਼ਰੀਕ ਹਾਂ।

*—ਕਰਨਜੀਤ ਸਿੰਘ*
*ਪੰਜਾਬੀ ਭਵਨ, ਨਵੀਂ ਦਿੱਲੀ*

ਵੀਰ ਜੀ ਮੈਨੂੰ ਬਾਪੂ ਸਤੋਖ ਸਿੰਘ ਸਫ਼ਰੀ ਜੀ ਹੋਣਾ ਕੋਲੋਂ ਆਪ ਜੀ ਦੇ ਪੂਜਨੀਕ ਮਾਤਾ ਜੀ ਵਾਰੇ ਪਤਾ ਲੱਗਾ। ਦਿਲ ਬਹੁਤ ਦੀ ਦੁਖੀ ਹੋਇਆ। ਮਾਂ ਬਾਪ ਦੇ ਸਾਏ ਹੇਠ ਜ਼ਿੰਦਗੀ ਮਜ਼ੇ ਨਾਲ ਤੁਰਦੀ ਰਹਿੰਦੀ ਹੈ, ਅਤੇ ਬੇਫਿਕਰੀ ਨਾਲ ਵੀ, ਪਰ ਕੁਦਰਤ ਦੇ ਭਾਣੇ ਨੂੰ ਮੰਨਣਾ ਹੀ ਪੈਂਦਾ ਹੈ। ਬੱਸ ਇਹੀ ਕੰਮ ਇਨਸਾਨ ਦੇ ਵੱਸ ਵਿੱਚ ਨਹੀਂ ਹੈ। ਮੈਂ ਤੇ ਮੇਰਾ ਪਰਿਵਾਰ ਆਪ ਜੀ ਦੇ ਦੁੱਖ ਵੇਲੇ ਬਰਾਬਰ ਦੇ ਭਾਗੀ ਹਾਂ। ਪ੍ਰਮਾਤਮਾ ਆਪ ਜੀ ਨੂੰ ਇਹ ਦੁੱਖ ਸਹਿਣ ਦਾ ਹੌਂਸਲਾ ਬਖਸ਼ੇ। ਅਤੇ ਵਿਛੜੀ ਆਤਮਾ ਨੂੰ ਆਪਣੇ ਚਰਨਾਂ 'ਚ ਥਾਂ ਦੇਵੇ।

ਵੀਰ ਜੀ ਮੈਂ ਸਿਹਤ ਪੱਖੋਂ ਠੀਕ ਨਾ ਹੋਣ ਕਾਰਨ ਆਪ ਹਾਜ਼ਰ ਨਾ ਹੋ ਸਕੀ। ਇਸ ਲਈ ਮੁਆਫੀ ਚਾਹੁੰਦੀ ਹਾਂ।

*—ਨੀਲਮ ਸੰਜੀਵ, ਫਗਵਾੜਾ*

*ਡਾ. ਅਜੀਤ ਸਿੰਘ ਦਾ ਨਵਾਂ ਪਤਾ*

**Dr. Ajit Singh**

2685, Ist Floor,
Outram line, Delhi-9

